ਚੇਤ
ਸੰਮਤ ਨਾਨਕਸ਼ਾਹੀ 551

ਮਾਰਚ 2019

2/- ਰੁਪਏ

ਮਾਸਿਕ

# ਗੁਰਦੁਆਰਾ ਗਜ਼ਟ



ਜਥੇਦਾਰ ਬਘੇਲ ਸਿੰਘ ਜਿਸਨੇ ਦਿੱਲੀ ਦਾ ਲਾਲ ਕਿਲ੍ਹਾ ਫਤਹਿ ਕਰ ਕੇ
ਖ਼ਾਲਸਾਈ ਕੇਸਰੀ ਨਿਸ਼ਾਨ ਝੁਲਾਇਆ

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਚੇਤ — ਨਾਨਕਸ਼ਾਹੀ ਸੰਮਤ ੫੫੧
ਅੰਕ ੩ — ਜਿਲਦ ੯੬
ਮਾਰਚ — ੨੦੧੯

**ਸੰਪਾਦਕ** — **ਦਿਲਜੀਤ ਸਿੰਘ 'ਬੇਦੀ'**
**ਐਸੋਸੀਏਟ ਸੰਪਾਦਕ** — **ਹਰਭਜਨ ਸਿੰਘ 'ਵਕਤਾ'**

**ਸਹਾਇਤਾ**

| ਦੇਸ਼ | ਵਿਦੇਸ਼ |
|---|---|
| ਸਾਲਾਨਾ ੨੦/- | ਸਾਲਾਨਾ ੫੦੦/- |
| ਲਾਈਫ਼ ੨੦੦/- | (ਹਵਾਈ ਡਾਕ) |



***Website : www.sgpc.net***
***E-mail : gurdwaragazette@gmail.com***
***info@sgpc.net***
***Phone: 0183-255 3956-60, Ext. 254***


## *ਜ਼ਰੂਰੀ ਬੇਨਤੀ*

ਸੰਗਤਾਂ ਦੀ ਸਹੂਲਤ ਨੂੰ ਮੁੱਖ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪਾਂ ਦੀ ਸਾਂਭ-ਸੰਭਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ', ਗੁਰਦੁਆਰਾ ਸ੍ਰੀ ਰਾਮਸਰ ਸਾਹਿਬ (ਨਜ਼ਦੀਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ 'ਸ਼ਹੀਦ') ਵਿਖੇ ਕਰਨ ਦਾ ਫ਼ੈਸਲਾ ਕੀਤਾ ਹੈ। ਪਾਵਨ ਬਿਰਧ ਸਰੂਪ ਲੈ ਕੇ ਆਈਆਂ ਸੰਗਤਾਂ ਇੱਥੋਂ ਹੀ ਪਾਵਨ ਸਰੂਪ ਵੀ ਪ੍ਰਾਪਤ ਕਰ ਸਕਦੀਆਂ ਹਨ। ਸੋ ਸਮੂਹ ਸੰਗਤਾਂ ਦੀ ਸੇਵਾ ਵਿਚ ਬਿਨੈ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਲਿਆਉਣ ਦੀ ਕ੍ਰਿਪਾਲਤਾ ਕਰਨ।

ਗੁਰੂ-ਪੰਥ ਦਾ ਦਾਸ,
ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।


ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-੬੮/੧੦੨੫੯ ਮਿਤੀ ੨੦-੬-੬੭ ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ **ਦਿਲਜੀਤ ਸਿੰਘ** ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ ਜਾਰੀ ਕੀਤਾ। ਮਿਤੀ 15-03-2019

***ਪ੍ਰਤੀ ਕਾਪੀ 2/-ਰੁਪਏ***


## ਲੇਖ ਸੂਚੀ


| *ਲੇਖ* | *ਪੰਨਾ* |
|---|---|
| ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਪਵਿੱਤਰ ਮਰਯਾਦਾ | ੪ |
| ਇਤਿਹਾਸਕ ਦਿਹਾੜੇ | ੫ |
| ਗੁਰਬਾਣੀ ਵਿਚਾਰ | ੭ |
| ਸੰਪਾਦਕੀ | ੮ |
| ਖ਼ਾਲਸਾ ਪੰਥ ਦੇ ਨਿਆਰੇਪਣ ਦਾ ਪ੍ਰਤੀਕ 'ਹੋਲਾ ਮਹੱਲਾ' *-ਭਾਈ ਗੋਬਿੰਦ ਸਿੰਘ ਲੌਂਗੋਵਾਲ* | ੯ |
| ਸ੍ਰੀ ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ *-ਡਾ. ਰੂਪ ਸਿੰਘ* | ੧੧ |
| ਸ਼ਹੀਦ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ਼ ਸਿੰਘ *-ਸ. ਬਲਵਿੰਦਰ ਸਿੰਘ ਜੌੜਾਸਿੰਘਾ* | ੧੫ |
| ਬੱਬਰ ਅਕਾਲੀਆਂ ਦੀ ਸ਼ਹੀਦੀ *-ਸ. ਸਿਮਰਜੀਤ ਸਿੰਘ* | ੧੯ |
| ਸ਼੍ਰੋਮਣੀ ਕਮੇਟੀ ਖ਼ਬਰਨਾਮਾ | ੨੪ |
| ਹਿਸਾਬ-ਕਿਤਾਬ | ੬੭ |


### English Section


| | |
|---|---|
| Historical Events | 104 |
| Sri Guru Gobind Singh Ji *- S. Surjit Singh 'Gandhi'* | 106 |

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ ਮਹੀਨਾ ਚੇਤ

* ਕਿਵਾੜ ਖੁੱਲ੍ਹਣ ਦਾ ਸਮਾਂ — ੨-੩੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੨-੩੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੩-੩੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੪-੩੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੦੦ ਵਜੇ ਸਵੇਰੇ
* ਪਹਿਲੀ ਅਰਦਾਸ — ੫-੩੦ ਵਜੇ ਸਵੇਰੇ
* ਸ੍ਰੀ ਆਸਾ ਦੀ ਵਾਰ ਦੀ ਸਮਾਪਤੀ — ੬-੩੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੬-੩੦ ਤੋਂ ੬-੪੫ ਵਜੇ ਸਵੇਰੇ
* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੪੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੧੦-੦੦ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੧੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

*ਸਕੱਤਰ,*
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# ੧੬ ਮਾਰਚ ਤੋਂ ੧੫ ਅਪ੍ਰੈਲ ਤਕ ਦੇ ਇਤਿਹਾਸਕ ਦਿਹਾੜੇ

| | | |
|---|---|---|
| ੧੯ ਮਾਰਚ | | ਨਦੌਣ ਦੀ ਲੜਾਈ ਵਿਚ ਭਾਈ ਮਨੀ ਸਿੰਘ ਦੇ ਭਾਈ ਸੋਹਨ ਚੰਦ ਸ਼ਹੀਦ ਹੋਏ। (੧੯-੩-੧੬੯੦) |
| ੨੧ ਮਾਰਚ | | ਅਕਾਲੀ ਦਲ ਨੇ 'ਸਿੱਖ ਸਟੇਟ' ਲਈ ਇਕ ਮਤਾ ਪਾਸ ਕੀਤਾ। (੨੧-੩-੧੯੪੬) |
| ੨੨ ਮਾਰਚ | | ਜੈਤੋ ਦੇ ਮੋਰਚੇ ਲਈ ਤੀਜਾ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਲਈ ਰਵਾਨਾ ਹੋਇਆ। (੨੨-੩-੧੯੨੪) |
| ੨੩ ਮਾਰਚ | | ਸ. ਭਗਤ ਸਿੰਘ ਨੂੰ ਲਾਹੌਰ ਜੇਲ੍ਹ ਵਿਚ ਫਾਂਸੀ ਦਿੱਤੀ। (੨੩-੩-੧੯੩੧) |
| ੨੪ ਮਾਰਚ | | ਅਨੰਦਪੁਰ ਸਾਹਿਬ ਵਿਖੇ ਇਕ ਵਿਸ਼ਾਲ ਅਕਾਲੀ ਕਾਨਫਰੰਸ ਹੋਈ ਜਿਸ ਵਿਚ ਸਿੱਖਾਂ ਦੇ ਗੁਰਧਾਮਾਂ ਦੇ ਪ੍ਰਬੰਧ ਵਿਚ ਸਰਕਾਰੀ ਦਖ਼ਲ-ਅੰਦਾਜ਼ੀ ਦੀ ਨਿੰਦਾ ਕੀਤੀ। (੨੪-੩-੧੯੫੯) |
| ੨੫ ਮਾਰਚ | (ੳ) | ਜਥੇਦਾਰ ਮੋਹਣ ਸਿੰਘ 'ਤੁੜ' ਸ਼੍ਰੋਮਣੀ ਅਕਾਲੀ ਦਲ ਦੇ ਕਾਰਜਕਾਰੀ ਪ੍ਰਧਾਨ ਬਣੇ। (੨੫-੩-੧੯੭੨) |
| | (ਅ) | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 'ਸਿੱਖ ਇਕ ਕੌਮ ਹਨ' ਦਾ ਮਤਾ ਪਾਸ ਕੀਤਾ। (੨੫-੩-੧੯੮੧) |
| ੨੭ ਮਾਰਚ | | ਜੈਤੋ ਦੇ ਮੋਰਚੇ ਦਾ ਚੌਥਾ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ। (੨੭-੩-੧੯੨੪) |
| ੨੯ ਮਾਰਚ | (ੳ) | ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਜੋਤੀ-ਜੋਤਿ ਸਮਾਏ। (੨੯-੩-੧੫੫੨) |
| | (ਅ) | 'ਅਕਾਲੀ ਦਲ' ਦਾ ਨਾਮ 'ਸ਼੍ਰੋਮਣੀ ਅਕਾਲੀ ਦਲ' ਰੱਖਿਆ ਗਿਆ। (੨੯-੩-੧੯੨੨) |
| ੩੦ ਮਾਰਚ | | ਸਿੱਖਾਂ ਨੇ ਕਿਲ੍ਹਾ ਰਾਮ ਰੌਣੀ (ਅੰਮ੍ਰਿਤਸਰ) ਦੀ ਨੀਂਹ ਰੱਖੀ। (੩੦-੩-੧੭੪੭) |
| ੩੧ ਮਾਰਚ | (ੳ) | ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪ੍ਰਕਾਸ਼ ਹੋਇਆ। (੩੧-੩-੧੫੦੪) |
| | (ਅ) | ਚੀਫ਼ ਖਾਲਸਾ ਦੀਵਾਨ ਨੇ ਵਾਇਸਰਾਏ ਨੂੰ ਇਕ ਮੈਮੋਰੰਡਮ ਰਾਹੀਂ ਸਿੱਖਾਂ ਨੂੰ ਵੱਖ-ਵੱਖ ਕੌਂਸਲਾਂ ਤੇ ਸੇਵਾਵਾਂ ਵਿਚ ਪ੍ਰਤੀਨਿਧਤਾ ਦੇਣ ਦੀ ਮੰਗ ਕੀਤੀ। (੩੧-੩-੧੯੧੧) |
| ੨ ਅਪ੍ਰੈਲ | | ਭਾਈ ਪ੍ਰਿਥੀਪਾਲ ਸਿੰਘ, ਜਿਸ ਨੂੰ ਗੁਰੂ-ਕਾ-ਬਾਗ ਮੋਰਚੇ ਦੌਰਾਨ ਪੁਲਿਸ ਨੇ ਬੁਰੀ ਤਰ੍ਹਾਂ ਕੁੱਟਿਆ ਸੀ, ਗੁਰੂ ਰਾਮਦਾਸ ਹਸਪਤਾਲ ਵਿਖੇ ਦਮ ਤੋੜ ਗਿਆ। (੨-੪-੧੯੨੪) |
| ੪ ਅਪ੍ਰੈਲ | (ੳ) | ਸਿੱਖਾਂ ਦਾ ਇਕ ਜਥਾ ਸਿਰਾਂ 'ਤੇ ਕਾਲੀਆਂ ਦਸਤਾਰਾਂ ਸਜਾ ਕੇ ਨਨਕਾਣਾ ਸਾਹਿਬ ਪੁੱਜਾ ਅਤੇ ਅਕਾਲੀ ਦਲ ਦੀ ਭਰਤੀ ਸ਼ੁਰੂ ਕੀਤੀ। (੪-੪-੧੯੨੧) |
| | (ਅ) | ਅਕਾਲੀ ਦਲ ਦੇ ਸ਼ਾਂਤਮਈ 'ਰਸਤਾ ਰੋਕੋ' ਅੰਦੋਲਨ ਵਿਚ ਪੁਲਿਸ ਹੱਥੋਂ ਚੌਵੀ ਸਿੱਖ ਸ਼ਹੀਦ ਹੋਏ। (੪-੪-੧੯੮੩) |
| ੫ ਅਪ੍ਰੈਲ | | ਸਿੱਖਾਂ ਨੇ ੨੧ ਫਰਵਰੀ ਦੇ ਦਿਨ ਨੂੰ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਮਨਾਉਣ ਦਾ ਫੈਸਲਾ ਕੀਤਾ। (੫-੪-੧੯੨੧) |
| ੬ ਅਪ੍ਰੈਲ | | ਪੰਜਾਬ ਸਰਕਾਰ ਨੇ ਅੰਮ੍ਰਿਤਸਰ ਜ਼ਿਲ੍ਹੇ ਵਿਚ 'ਪੰਜਾਬੀ ਸੂਬਾ' ਨਾਅਰੇ 'ਤੇ ਪਾਬੰਦੀ |

ਲਗਾ ਦਿੱਤੀ। (੬-੪-੧੯੫੫)

੧੨ ਅਪ੍ਰੈਲ (ੳ) ਜੈਤੋ ਦੇ ਮੋਰਚੇ ਲਈ ਪੰਜਵਾਂ ਸ਼ਹੀਦੀ ਜਥਾ ਰਵਾਨਾ ਹੋਇਆ। (੧੨-੪-੧੯੨੪)

(ਅ) ਮਾਸਟਰ ਤਾਰਾ ਸਿੰਘ ਤੇ ਪੰਡਤ ਨਹਿਰੂ ਦੀ ਇਕ ਮੀਟਿੰਗ ਵਿਚ ਸਰਕਾਰ ਵੱਲੋਂ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਦਖ਼ਲ ਨਾ ਦੇਣ ਦੀ ਸੰਧੀ ਹੋਈ। (੧੨-੪-੧੯੫੯)

੧੩ ਅਪ੍ਰੈਲ (ੳ) ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਵਿਖੇ ਸਰੋਵਰ ਦੀ ਖੁਦਾਈ ਸ਼ੁਰੂ ਕਰਵਾਈ। (੧੩-੪-੧੫੯੦)

(ਅ) ਜ਼ਲ੍ਹਿਆਂ ਵਾਲਾ ਬਾਗ 'ਚ ਅੰਗਰੇਜ਼ੀ ਫ਼ੌਜ ਨੇ ਸੈਂਕੜੇ ਲੋਕ ਗੋਲੀਆਂ ਨਾਲ ਸ਼ਹੀਦ ਕਰ ਦਿੱਤੇ। (੧੩-੪-੧੯੧੯)

(ੲ) 'ਪੰਜਾਬੀ ਭਾਸ਼ਾ' ਪੰਜਾਬ ਵਿਚ ਸਕੱਤਰੇਤ ਪੱਧਰ 'ਤੇ ਦਫ਼ਤਰੀ ਭਾਸ਼ਾ ਵਜੋਂ ਲਾਗੂ ਹੋਈ। (੧੩-੪-੧੯੬੮)

(ਸ) ਸੰਤ ਹਰਚੰਦ ਸਿੰਘ ਲੌਂਗੋਵਾਲ ਸ਼੍ਰੋਮਣੀ ਅਕਾਲੀ ਦਲ ਦੇ ਕਾਰਜਕਾਰੀ ਪ੍ਰਧਾਨ ਬਣੇ। (੧੩-੪-੧੯੭੬)

੧੪ ਅਪ੍ਰੈਲ (ੳ) ਪੰਜਾਬ ਵਿਚ ਸਿਵਲ-ਨਾ-ਫੁਰਮਾਨੀ ਲਹਿਰ ਸ਼ੁਰੂ ਹੋਈ। (੧੪-੪-੧੯੩੦)

(ਅ) ਭਾਰਤ ਸਰਕਾਰ ਨੇ ਜੋਧਪੁਰ ਕੈਦੀਆਂ ਦੀ ਮੁਲਾਕਾਤ 'ਤੇ ਪਾਬੰਦੀ ਲਗਾਈ। (੧੪-੪-੧੯੮੬)

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ ਸਮੇਂ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*ਜਲੌ ਦਾ ਸਮਾਂ: ਸਵੇਰੇ ੯:੦੦ ਤੋਂ ੧੨:੦੦ ਵਜੇ ਦੁਪਹਿਰ ਤੀਕ।*

ਗੁਰਬਾਣੀ ਵਿਚਾਰ:

# ਚੇਤਿ ਗੋਵਿੰਦੁ ਅਰਾਧੀਐ...

ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥
ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥
ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥
ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥
ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚ ਵਣਾ॥
ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥
ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥
ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥
ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥

*(ਪੰਨਾ ੧੩੩)*

ਚੇਤ ਵਿਚ (ਬਸੰਤ ਰੁੱਤ ਆਉਂਦੀ ਹੈ, ਹਰ ਪਾਸੇ ਖਿੜੀ ਫੁਲਵਾੜੀ ਮਨ ਨੂੰ ਆਨੰਦ ਦਿੰਦੀ ਹੈ, ਜੇ) ਪਰਮਾਤਮਾ ਨੂੰ ਸਿਮਰੀਏ (ਤਾਂ ਸਿਮਰਨ ਦੀ ਬਰਕਤਿ ਨਾਲ) ਬਹੁਤ ਆਤਮਿਕ ਆਨੰਦ ਹੋ ਸਕਦਾ ਹੈ। ਪਰ ਜੀਭ ਨਾਲ ਪਰਮਾਤਮਾ ਦਾ ਨਾਮ ਜਪਣ ਦੀ ਦਾਤ ਸੰਤ-ਜਨਾਂ ਨੂੰ ਮਿਲ ਕੇ ਹੀ ਪ੍ਰਾਪਤ ਹੁੰਦੀ ਹੈ ।

ਉਸੇ ਬੰਦੇ ਨੂੰ ਜਗਤ ਵਿਚ ਜੰਮਿਆ ਜਾਣੋ (ਉਸੇ ਦਾ ਜਨਮ ਸਫਲਾ ਸਮਝੋ) ਜਿਸ ਨੇ (ਸਿਮਰਨ ਦੀ ਸਹਾਇਤਾ ਨਾਲ) ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ (ਕਿਉਂਕਿ) ਪਰਮਾਤਮਾ ਦੀ ਯਾਦ ਤੋਂ ਬਿਨਾਂ ਇਕ ਛਿਨ-ਮਾਤਰ ਸਮਾਂ ਗੁਜ਼ਾਰਿਆਂ ਭੀ ਜ਼ਿੰਦਗੀ ਵਿਅਰਥ ਬੀਤਦੀ ਜਾਣੋ।

ਜਿਹੜਾ ਪ੍ਰਭੂ ਪਾਣੀ ਵਿਚ, ਧਰਤੀ ਵਿਚ, ਅਕਾਸ਼ ਵਿਚ, ਜੰਗਲਾਂ ਵਿਚ, ਹਰ ਥਾਂ ਵਿਆਪਕ ਹੈ, ਜੇ ਐਸਾ ਪ੍ਰਭੂ ਕਿਸੇ ਮਨੁੱਖ ਦੇ ਹਿਰਦੇ ਵਿਚ ਨਾ ਵਸੇ, ਤਾਂ ਉਸ ਮਨੁੱਖ ਦਾ (ਮਾਨਸਿਕ) ਦੁੱਖ ਬਿਆਨ ਨਹੀਂ ਹੋ ਸਕਦਾ।

(ਪਰ) ਜਿਨ੍ਹਾਂ ਬੰਦਿਆਂ ਨੇ ਉਸ (ਸਰਬ-ਵਿਆਪਕ) ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ, ਉਨ੍ਹਾਂ ਦਾ ਭਾਗ ਜਾਗ ਪੈਂਦਾ ਹੈ ।

ਨਾਨਕ ਦਾ ਮਨ ਭੀ ਹਰੀ ਦੇ ਦੀਦਾਰ ਨੂੰ ਤਾਂਘਦਾ ਹੈ, ਨਾਨਕ ਦੇ ਮਨ ਵਿਚ ਹਰੀ ਦਰਸ਼ਨ ਦੀ ਪਿਆਸ ਹੈ। ਜਿਹੜਾ ਮਨੁੱਖ ਮੈਨੂੰ ਹਰੀ ਦਾ ਮਿਲਾਪ ਕਰਾ ਦੇਵੇ, ਮੈਂ ਉਸ ਦੀ ਚਰਨੀਂ ਲੱਗਾਂਗਾ ॥੨॥

■

*ਸੰਪਾਦਕੀ...*

# ਹੋਲਾ ਮਹੱਲਾ ਅਤੇ ਸਾਡਾ ਫ਼ਰਜ਼

*ਹੋਲਾ ਮਹੱਲਾ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸ਼ੁਰੂ ਕੀਤਾ ਗਿਆ। ਇਤਿਹਾਸ ਗਵਾਹ ਹੈ ਕਿ ਸਿੱਖ ਕੌਮ ਦੇ ਇਸ ਜਲੌ ਨੇ ਭਾਰਤੀ ਲੋਕਾਂ ਨੂੰ ਮਨੁੱਖ ਦੀ ਆਜ਼ਾਦ ਹੋਂਦ-ਹਸਤੀ ਲਈ ਅਵਾਜ਼ ਬੁਲੰਦ ਕਰਨ ਦਾ ਰਾਹ ਦਿਖਾਇਆ। ਹਿੰਦੁਸਤਾਨੀ ਤਵਾਰੀਖ਼ ਵਿਚ ਲੰਮੇ ਸਮੇਂ ਦੀ ਗ਼ੁਲਾਮੀ ਤੇ ਨਿਰਬਲਤਾ ਦੇ ਆਦੀ ਹੋ ਚੁੱਕੇ ਲੋਕਾਂ ਵਿਚ ਜ਼ਬਰ-ਜ਼ੁਲਮ ਦੇ ਖ਼ਿਲਾਫ਼ ਲੜਨ-ਮਰਨ ਦਾ ਜਜ਼ਬਾ ਪੈਦਾ ਕਰਨ ਲਈ ਗੁਰੂ ਜੀ ਵੱਲੋਂ ਚੁੱਕਿਆ ਗਿਆ ਇਹ ਕਦਮ ਇਤਿਹਾਸਕ ਸੀ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਯੁੱਧ ਵਿਦਿਆ ਦੇ ਅਭਿਆਸ ਨੂੰ ਜਾਰੀ ਰੱਖਣ ਵਾਸਤੇ ਦਸਮੇਸ਼ ਪਿਤਾ ਜੀ ਦੀ ਚਲਾਈ ਹੋਈ ਰੀਤੀ ਅਨੁਸਾਰ ਚੇਤ ਵਦੀ ੧ ਨੂੰ ਸਿੱਖਾਂ ਵਿਚ ਹੋਲਾ ਮਹੱਲਾ ਹੁੰਦਾ ਹੈ ਜਿਸਦਾ ਹੋਲੀ ਦੀ ਰਸਮ ਨਾਲ ਕੋਈ ਸਬੰਧ ਨਹੀਂ। ਇਸ ਤੋਂ ਸਪੱਸ਼ਟ ਹੈ ਕਿ ਹੋਲਾ ਮਹੱਲਾ ਨਿਰੋਲ ਖ਼ਾਲਸਾ ਪੰਥ ਦੇ ਕੌਮੀ ਜਜ਼ਬੇ ਦਾ ਪ੍ਰਗਟਾਅ ਹੈ।*

*ਹੋਲਾ ਮਹੱਲਾ ਦੀ ਰੀਤੀ ਦਾ ਵਿਸ਼ੇਸ਼ ਉਦੇਸ਼ ਸਿੱਖਾਂ ਅੰਦਰ ਸ਼ਸਤਰਾਂ ਲਈ ਪਿਆਰ ਦਾ ਸੰਚਾਰ ਕਰਨਾ ਸੀ। ਇਹ ਭਗਤੀ ਦੀ ਸੁਰੱਖਿਆ ਲਈ ਸ਼ਕਤੀ ਦਾ ਪ੍ਰਤੀਕ ਹੈ। ਇਹ ਜਬਰ, ਜ਼ੁਲਮ ਵਿਰੁੱਧ ਸ਼ਕਤੀਸ਼ਾਲੀ ਟੱਕਰ ਦਾ ਨਾਂ ਹੈ। ਇਹ ਦੱਬੇ ਤੇ ਲਤਾੜੇ ਲੋਕਾਂ ਦੀ ਅਵਾਜ਼ ਹੈ। ਹੋਲਾ ਮਹੱਲਾ ਨਿਰਾਸ਼ਾ ਵਿਚ ਡੁੱਬੇ ਲੋਕਾਂ ਲਈ ਢਾਰਸ ਅਤੇ ਚੜ੍ਹਦੀ ਕਲਾ ਵਾਲੇ ਜੀਵਨ ਦੀ ਚਮਕਦੀ ਕਿਰਨ ਹੈ। ਇਸ ਦੀ ਪ੍ਰੇਰਣਾ ਔਖੇ ਤੋਂ ਔਖੇ ਸਮੇਂ ਵਿਚ ਵੀ ਜੇਤੂ ਬਣ ਕੇ ਅੱਗੇ ਵਧਣ ਲਈ ਸ਼ਕਤੀ ਹੈ। ਇਸ ਇਨਕਲਾਬੀ ਪਿਰਤ ਰਾਹੀਂ ਖ਼ਾਲਸੇ ਨੇ ਸ਼ਸਤਰ-ਵਿੱਦਿਆ ਅਤੇ ਯੁੱਧ ਕਲਾ ਵਿਚ ਪ੍ਰਪੱਕ ਹੋ ਕੇ ਜੋ ਕਾਰਨਾਮੇ ਕੀਤੇ ਉਹ ਆਪਣੇ ਆਪ ਵਿਚ ਮਿਸਾਲੀ ਹਨ।*

*ਗੁਰੂ ਕਾਲ ਤੋਂ ਲੈ ਕੇ ਹੁਣ ਤੱਕ ਇਹ ਖ਼ਾਲਸਾਈ ਤਿਉਹਾਰ ਸਿੱਖ ਪੰਥ ਵੱਲੋਂ ਸ਼ਰਧਾ ਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ। ਸ੍ਰੀ ਅਨੰਦਪੁਰ ਸਾਹਿਬ ਵਿਖੇ ਲੱਖਾਂ ਦੀ ਗਿਣਤੀ ਵਿਚ ਸੰਗਤ ਇਸ ਪੁਰਬ ਸਮੇਂ ਨਤਮਸਤਕ ਹੁੰਦੀ ਹੈ। ਧਾਰਮਿਕ ਦੀਵਾਨ ਸੱਜਦੇ ਹਨ ਤੇ ਨਿਹੰਗ ਸਿੰਘ ਫ਼ੌਜਾਂ ਜੰਗਜੂ ਕਰਤੱਬ ਦਿਖਾਉਂਦੀਆਂ ਹਨ। ਸ੍ਰੀ ਹਜ਼ੂਰ ਸਾਹਿਬ ਵਿਖੇ ਵੀ ਮਹੱਲਾ ਸਜਾਇਆ ਜਾਂਦਾ ਹੈ। ਸੰਗਤ ਦੀ ਆਮਦ ਇਥੇ ਵੀ ਵੱਡੀ ਗਿਣਤੀ ਵਿਚ ਹੁੰਦੀ ਹੈ। ਇਸ ਤੋਂ ਇਲਾਵਾ ਸ੍ਰੀ ਪਾਉਂਟਾ ਸਾਹਿਬ ਦੇ ਅਸਥਾਨ 'ਤੇ ਵੀ ਹੋਲਾ ਮਹੱਲਾ ਵੇਖਣ ਯੋਗ ਹੁੰਦਾ ਹੈ। ਪਰੰਤੂ ਇਸ ਗੱਲ ਤੋਂ ਵੀ ਕਿਨਾਰਾ ਨਹੀਂ ਕੀਤਾ ਜਾ ਸਕਦਾ ਕਿ ਅੱਜ ਇਸ ਖ਼ਾਲਸਾਈ ਤਿਉਹਾਰ ਸਮੇਂ ਸ਼ਾਮਲ ਹੁੰਦੇ ਕਈ ਸਿੱਖ ਨੌਜਵਾਨ ਖ਼ਾਲਸਾਈ ਸਰੂਪ ਤੋਂ ਦੂਰ ਹਨ। ਸਾਡੀ ਨੌਜਵਾਨੀ ਨੂੰ ਅਪੀਲ ਹੈ ਕਿ ਉਹ ਖ਼ਾਲਸਾਈ ਸ਼ਾਨ ਨੂੰ ਬਰਕਰਾਰ ਰੱਖਣ ਲਈ ਹੋਲਾ ਮਹੱਲਾ ਦੀ ਮੂਲ ਭਾਵਨਾ ਨੂੰ ਸਮਝਣ ਦਾ ਯਤਨ ਕਰਨ। ਅਖੌਤੀ ਸ਼ੌਕੀਨੀ ਕਾਰਨ ਗੁਰੂ ਬਖ਼ਸ਼ੇ ਸਿੱਖੀ ਸਰੂਪ ਤੋਂ ਕਿਨਾਰਾ ਕਰੀ ਬੈਠੇ ਨੌਜਵਾਨ ਖ਼ਾਲਸੇ ਦੀ ਰਹਿਣੀ ਅਪਣਾਉਣ। ਸਿੱਖ ਮਾਪਿਆਂ ਦਾ ਵੀ ਫਰਜ਼ ਹੈ ਕਿ ਉਹ ਆਪਣੇ ਬੱਚਿਆਂ ਨੂੰ ਸਿੱਖੀ ਦੀਆਂ ਮੁੱਲਵਾਨ ਕਦਰਾਂ-ਕੀਮਤਾਂ ਦੇ ਧਾਰਨੀ ਬਣਾਉਣ ਲਈ ਅੱਗੇ ਆਉਣ। ਇਹੀ ਹੋਲਾ ਮਹੱਲਾ ਦੀ ਮੂਲ ਭਾਵਨਾ ਹੈ ਅਤੇ ਇਹੀ ਇਸ ਦਾ ਸੁਨੇਹਾ ਹੈ।*

■

# ਖ਼ਾਲਸਾ ਪੰਥ ਦੇ ਨਿਆਰੇਪਣ ਦਾ ਪ੍ਰਤੀਕ 'ਹੋਲਾ ਮਹੱਲਾ'

*-ਭਾਈ ਗੋਬਿੰਦ ਸਿੰਘ ਲੌਂਗੋਵਾਲ**

ਹੋਲਾ ਮਹੱਲਾ ਬਸੰਤ ਰੁੱਤ ਵਿਚ ਹੋਲੀ ਦੇ ਤਿਉਹਾਰ ਤੋਂ ਅਗਲੇ ਦਿਨ ਖ਼ਾਲਸੇ ਦੀ ਜਨਮ ਤੇ ਕਰਮ ਭੂਮੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਜਾਹੋ-ਜਲਾਲ ਨਾਲ ਮਨਾਇਆ ਜਾਂਦਾ ਹੈ। ਹੋਲਾ ਮਹੱਲਾ ਖ਼ਾਲਸਾ ਪੰਥ ਦੇ ਨਿਆਰੇਪਣ ਦਾ ਪ੍ਰਤੀਕ ਹੈ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਦੀ ਮਾਨਸਿਕ ਅਵਸਥਾ ਨੂੰ ਬਲਵਾਨ ਬਣਾਉਣ ਲਈ ਹੋਲੇ ਮਹੱਲੇ ਦੀ ਰੀਤ ਚਲਾਈ ਸੀ। ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਸਾਰੇ ਗੁਰੂ ਸਾਹਿਬਾਨ ਸਿੱਖਾਂ ਨੂੰ ਇੱਕ ਅਕਾਲ ਪੁਰਖ ਦੀ ਅਧੀਨਗੀ ਦੀ ਸਿੱਖਿਆ ਦਿੰਦੇ ਹਨ। ਹੋਲਾ ਮਹੱਲਾ ਜਿਥੇ ਖ਼ਾਲਸੇ ਦੇ ਵੱਖਰੇ ਤੇ ਨਿਆਰੇ ਸੱਭਿਆਚਾਰ ਦਾ ਪ੍ਰਮਾਣ ਹੈ ਉਥੇ ਹੀ ਇਹ ਖ਼ਾਲਸਾ ਪੰਥ ਦੀ ਸੁਤੰਤਰ ਹੋਂਦ ਹਸਤੀ ਦਾ ਵੀ ਪ੍ਰਤੀਕ ਹੈ। ਗੁਰੂ ਸਾਹਿਬਾਨ ਨੇ ਪਰੰਪਰਾਗਤ ਤਿਉਹਾਰਾਂ ਵਿਚ ਨਰੋਆ ਪਰਿਵਰਤਨ ਲਿਆਉਂਦਿਆਂ ਹੋਲੀ ਦੀ ਥਾਂ 'ਤੇ ਹੋਲਾ ਮਹੱਲਾ ਦਾ ਆਰੰਭ ਕੀਤਾ, ਜਿਸ ਨੇ ਭਾਰਤੀ ਧਾਰਮਿਕ ਪਰੰਪਰਾ ਅੰਦਰ ਕ੍ਰਾਂਤੀਕਾਰੀ ਮੋੜ ਲਿਆਦਾ। ਹੋਲਾ ਮਹੱਲਾ ਸਿੱਖਾਂ ਦੇ ਅਧਿਆਤਮਕ ਤੌਰ 'ਤੇ ਬਲਵਾਨ ਬਣ ਕੇ ਧਰਮ ਯੁੱਧ ਦੀ ਤਿਆਰੀ ਨੂੰ ਰੂਪਮਾਨ ਕਰਦਾ ਹੈ।

ਹੋਲੇ ਮਹੱਲੇ ਦਾ ਆਰੰਭ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚੇਤ ਵਦੀ ਇਕ ਸੰਮਤ ੧੭੫੭ ਬਿਕ੍ਰਮੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਕਿਲ੍ਹਾ ਹੋਲਗੜ੍ਹ ਦੇ ਸਥਾਨ 'ਤੇ ਕੀਤਾ ਸੀ। ਹੋਲਾ ਮਹੱਲਾ ਮਨਾਉਣ ਦਾ ਮੁੱਖ ਮੰਤਵ ਗੁਰਸਿੱਖਾਂ ਅੰਦਰ 'ਫ਼ਤਹਿ' ਦੇ ਅਨੁਭਵ ਨੂੰ ਹੋਰ ਦ੍ਰਿੜ੍ਹ ਕਰਨਾ ਸੀ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਬਾਰੇ ਮਹਾਨ ਕੋਸ਼ ਅੰਦਰ ਲਿਖਿਆ ਹੈ ਕਿ ਦਸਮ ਪਿਤਾ ਜੀ ਵੱਲੋਂ ਸ਼ੁਰੂ ਕੀਤੇ ਗਏ ਹੋਲਾ ਮਹੱਲਾ ਦੌਰਾਨ ਪੈਦਲ, ਘੋੜਸਵਾਰ ਤੇ ਸ਼ਸਤਰਧਾਰੀ ਸਿੰਘ ਦੋ ਪਾਸਿਆਂ ਤੋਂ ਇਕ ਖਾਸ ਹਮਲੇ ਦੀ ਥਾਂ ਹਮਲਾ ਕਰਦੇ। ਕਲਗੀਧਰ ਆਪ ਇਸ ਬਣਾਉਟੀ ਲੜਾਈ ਨੂੰ ਵੇਖਦੇ ਤੇ ਦੋਨਾਂ ਜਥਿਆਂ ਨੂੰ ਲੋੜੀਂਦੀ ਸਿੱਖਿਆ ਪ੍ਰਦਾਨ ਕਰਦੇ। ਜਿਹੜਾ ਜਥਾ ਜੇਤੂ ਹੁੰਦਾ, ਉਸ ਨੂੰ ਸਿਰੋਪਾ ਬਖਸ਼ਿਸ਼ ਕਰਦੇ।

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਹੋਲਾ ਮਹੱਲਾ ਦੇ ਰੂਪ ਵਿਚ ਮਨਾਏ ਜਾਂਦੇ ਇਸ ਜੰਗਜੂ ਤਿਉਹਾਰ ਸਮੇਂ ਸਿੰਘਾਂ ਦੀਆਂ ਆਪਸ ਵਿਚ ਲੜੀਆਂ ਜਾਂਦੀਆਂ ਅਭਿਆਸ ਰੂਪੀ ਮਸਨੂਈ ਲੜਾਈਆਂ ਨੇ ਭਾਰਤੀ ਲੋਕਾਂ ਦੇ ਮਨੋ-ਬਲ ਨੂੰ ਉੱਚਾ ਕੀਤਾ। ਲੋਕ ਕਾਇਰਤਾ ਭਰੇ ਮਾਹੌਲ 'ਚੋਂ ਨਿਕਲ ਕੇ ਇਸ ਉਤਸਵ ਵਿਚ ਬੜੇ ਜੋਸ਼ ਤੇ ਸਜ-ਧਜ ਨਾਲ ਸ਼ਾਮਲ ਹੋਣ ਲੱਗੇ। ਇਸ ਤਰ੍ਹਾਂ ਸਪੱਸ਼ਟ ਹੈ ਕਿ ਹੋਲਾ ਮਹੱਲਾ ਦੀ ਰੀਤੀ ਦਾ ਵਿਸ਼ੇਸ਼ ਉਦੇਸ਼ ਸਿੱਖਾਂ ਵਿਚ ਸ਼ਸਤਰਾਂ ਲਈ ਪਿਆਰ ਅਤੇ ਭਗਤੀ ਦੀ ਰੱਖਿਆ ਲਈ ਸ਼ਕਤੀ ਦਾ ਸੰਚਾਰ ਕਰਨਾ ਸੀ। ਇਸ ਨਾਲ ਸ਼ਸਤਰ ਸਿੱਖੀ ਦਾ ਅਟੁੱਟ ਅੰਗ ਬਣ ਗਿਆ, ਧਰਮ ਦਾ ਚਿੰਨ੍ਹ ਅਤੇ ਰਾਜ ਦਾ ਰਾਖਾ:-

> ਸ਼ਸਤਰਨ ਕੇ ਅਧੀਨ ਹੈ ਰਾਜ। ਜੋ ਨ ਧਰਹਿ ਤਿਸ ਬਿਗਰੈ ਕਾਜ।
> ਯਾਤੇ ਸਰਬ ਖਾਲਸਾ ਸੁਨਿਆਹਿ। ਆਯੁਧ ਧਰਯੋ ਉਤਮ ਗੁਣ ਆਹਿ।
> ਜਬ ਹਮਰੇ ਦਰਸ਼ਨ ਆਵਹੁ। ਬਨ ਸੁਚੇਤ ਸ਼ਸਤਰ ਸਜਾਵਹੁ।

---

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਕਮਰ ਕਸਾ ਕਰ ਦਿਹੁ ਦਿਖਾਈ। ਹਮਰੀ ਖੁਸ਼ੀ ਹੋਇ ਅਧਕਾਈ।

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)

ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੇਵਾ ਤੇ ਸ਼ਹੀਦੀ ਦਾ ਅਜਿਹਾ ਸੁਮੇਲ ਕਰ ਦਿੱਤਾ ਕਿ ਨੀਂਵੀਂਆਂ ਰੁਚੀਆਂ ਉਪਜਾਉਣ ਵਾਲੀ ਹੋਲੀ ਦਾ ਤਿਆਗ਼ ਹੋ ਗਿਆ। ਗੁਰੂ ਸਾਹਿਬ ਨੇ ਸਿੱਖਾਂ ਅੰਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਤੋਂ ਬਾਅਦ ਨਵਾਂ ਜੋਸ਼ ਅਤੇ ਤਾਕਤ ਬਖ਼ਸ਼ਣ ਲਈ ਇਕ ਦਿਨ ਨਿਯਤ ਕਰ ਦਿੱਤਾ ਤੇ ਉਸ ਦਿਨ ਕਿਲ੍ਹਾ ਹੋਲਗੜ੍ਹ ਵਿਚ ਮੇਲਾ ਲੱਗ ਜਾਂਦਾ। ਪਹਿਲਾ ਤਾਰੀਖ਼ੀ ਮੇਲਾ, ਗੁਰੂ ਸਾਹਿਬ ਨੇ ਚੇਤ ਵਦੀ ਪਹਿਲੀ, ਸੰਮਤ ੧੭੫੭ ਵਿਚ ਕੀਤਾ ਤੇ ਉਸ ਦੀ ਪਰਪਾਟੀ ਪੈ ਗਈ। ਹੋਲਾ-ਮਹੱਲਾ ਉਤਸ਼ਾਹ ਦਾ ਦਿਹਾੜਾ ਬਣ ਗਿਆ ਤੇ ਸ਼ਕਤੀ ਦਾ ਪ੍ਰਤੀਕ।"

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਰੰਭ ਕੀਤਾ ਗਿਆ ਹੋਲਾ ਮਹੱਲਾ ਸ਼ਕਤੀ ਨੂੰ ਪ੍ਰਗਟ ਕਰਨ ਅਤੇ ਅਣਖ ਦੇ ਅਨੁਭਵ ਦਾ ਅਨੋਖਾ ਢੰਗ ਹੈ। ਇਹ ਖ਼ਾਲਸਾ ਪੰਥ ਲਈ ਸਵੈਮਾਣ, ਖ਼ਾਲਸੇ ਦੇ ਬੋਲ-ਬਾਲੇ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਹੋਲਾ ਮਹੱਲਾ ਸਿੱਖਾਂ ਨੂੰ ਹਰ ਸਾਲ ਦ੍ਰਿੜ੍ਹ ਵਿਸ਼ਵਾਸੀ, ਪ੍ਰਭੂ-ਭਗਤੀ ਤੇ ਉੱਚੇ-ਸੁੱਚੇ ਮਨੁੱਖੀ ਆਦਰਸ਼ਾਂ, ਜ਼ੁਲਮ, ਜਬਰ, ਨਾਸਤਿਕਤਾ ਤੇ ਭ੍ਰਿਸ਼ਟਾਚਾਰ ਵਿਰੁੱਧ ਜੂਝਣ ਲਈ ਨਵਾਂ ਜੋਸ਼ ਤੇ ਉਤਸ਼ਾਹ ਪ੍ਰਦਾਨ ਕਰਦਾ ਹੈ। ਇਹ ਸਾਨੂੰ ਗੁਰੂ ਬਖਸ਼ੀ ਜੀਵਨ-ਜਾਚ ਵਿਚ ਪੱਕਿਆਂ ਰਹਿਣ ਦੀ ਪ੍ਰੇਰਨਾ ਦਿੰਦਾ ਹੈ। ਇਸ ਪ੍ਰੇਰਨਾ ਨੂੰ ਕਵੀ ਨਿਹਾਲ ਸਿੰਘ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਬਿਆਨ ਕਰਦੇ ਹਨ:

ਬਰਛਾ ਢਾਲ ਕਟਾਰਾ ਤੇਗਾ, ਕੜਛਾ ਦੇਗਾ ਗੋਲਾ ਹੈ।
ਛਕਾ ਪ੍ਰਸਾਦਿ ਸਜਾ ਦਸਤਾਰਾ, ਅਰੁ ਕਰ ਦੋਨਾ ਟੋਲਾ ਹੈ।
ਸੁਭਟ ਸੁਚਾਲਾ ਅਰ ਲੱਖ ਬਾਹਾ, ਕਲਗਾ ਸਿੰਘ ਸਚੋਲਾ ਹੈ।
ਅਪਰ ਮੁਛਹਿਰਾ, ਦਾੜਵਾ ਜੈਸੇ, ਤੈਸਾ ਬੋਲਾ ਹੋਲਾ ਹੈ।

ਖ਼ਾਲਸੇ ਨੂੰ ਦੁਨੀਆਂ ਤੋਂ ਨਿਆਰੇ ਅਤੇ ਅਕਾਲ ਪੁਰਖ ਦਾ ਖਾਸ ਰੂਪ ਹੋਣ ਦਾ ਅਹਿਸਾਸ ਕਰਵਾਉਂਦੇ 'ਹੋਲਾ ਮਹੱਲਾ' ਮੌਕੇ ਹਰ ਸਾਲ ਲੱਖਾਂ ਦੀ ਗਿਣਤੀ ਵਿਚ ਸੰਗਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਧਰਤੀ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਪਾਉਂਟਾ ਸਾਹਿਬ ਤੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਸ਼ਰਧਾ ਨਾਲ ਪੁੱਜਦੀ ਹੈ। ਭਾਰੀ ਦੀਵਾਨ ਸਜਦੇ ਹਨ, ਨਿਹੰਗ ਸਿੰਘਾਂ ਦੇ ਜਥੇ ਤੇ ਖਾਲਸਾ ਪੰਥ ਦੀ ਫ਼ੌਜ ਦੇ ਹੋਰ ਦਸਤੇ ਰਲ-ਮਿਲ ਕੇ ਨਗਰ ਕੀਰਤਨ ਸਜਾਉਂਦੇ ਹਨ। ਘੋੜ ਸਵਾਰੀ ਤੇ ਗਤਕੇਬਾਜ਼ੀ ਦੇ ਜੰਗਜੂ ਕਰਤੱਵ ਦੇਖਣਯੋਗ ਹੁੰਦੇ ਹਨ। ਇਸ ਖਾਲਸਾਈ ਪੁਰਬ ਮੌਕੇ ਸਾਡਾ ਸਭ ਦਾ ਫਰਜ ਬਣਦਾ ਹੈ ਕਿ ਅਸੀਂ ਆਪਣੇ ਸ਼ਾਨਾਮੱਤੇ ਇਤਿਹਾਸ ਤੋਂ ਪ੍ਰੇਰਣਾ ਲੈਂਦਿਆਂ ਸ਼ਸਤਰਧਾਰੀ ਬਣੀਏ ਭਾਵ ਗੁਰੂ ਬਖਸ਼ੀ ਅੰਮ੍ਰਿਤ ਦੀ ਦਾਤ ਪ੍ਰਾਪਤ ਕਰੀਏ। ਕਿਉਂਕਿ ਗੁਰੂ ਸਾਹਿਬ ਨੇ ਸਾਨੂੰ ਵਿਲੱਖਣ ਰਹਿਣੀ ਬਖਸ਼ੀ ਹੈ, ਜਿਸ ਨੂੰ ਅਪਣਾਉਣਾ ਸਾਡਾ ਧਰਮ ਕਰਤੱਵ ਹੈ। ਹੋਲਾ ਮਹੱਲਾ ਦੇ ਮੌਕੇ 'ਤੇ ਮੈਂ ਸਿੱਖ ਜਗਤ ਨੂੰ ਇਹ ਅਪੀਲ ਵੀ ਕਰਦਾ ਹਾਂ ਕਿ ਆਓ, ਮਹਾਨ ਸਿੱਖ ਪਰੰਪਰਾਵਾਂ ਦਾ ਪਾਲਣ ਕਰਦਿਆਂ ਕੌਮ ਦੀ ਚੜ੍ਹਦੀ ਕਲਾ ਲਈ ਇਕਜੁਟ ਹੋਈਏ। ਕਿਉਂਕਿ ਸਿੱਖ ਤਿਉਹਾਰ ਸਾਨੂੰ ਸਾਡੀਆਂ ਮਹਾਨ ਪਰੰਪਰਾਵਾਂ 'ਤੇ ਪਹਿਰਾ ਦੇਣ ਲਈ ਸ਼ਕਤੀ ਸੋਮੇ ਦਾ ਕੰਮ ਕਰਦੇ ਹਨ। ਸੋ ਸਾਨੂੰ ਖਾਲਸਾ ਪੰਥ ਦੀ ਵਿਲੱਖਣਤਾ ਦੇ ਪ੍ਰਤੀਕ ਹੋਲਾ ਮਹੱਲਾ ਦੀ ਭਾਵਨਾ ਅਨੁਸਾਰ ਸੱਚਾ ਉੱਦਮੀ ਜੀਵਨ ਜਿਊਣ ਦੀ ਪ੍ਰੇਰਨਾ ਲੈਂਦਿਆਂ ਅੱਗੇ ਵਧਣਾ ਚਾਹੀਦਾ ਹੈ। ਇਹੀ ਹੋਲਾ ਮਹੱਲਾ ਦਾ ਸਾਡੇ ਲਈ ਸੁਨੇਹਾ ਹੈ।

■

# ਸ੍ਰੀ ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ

*-ਡਾ. ਰੂਪ ਸਿੰਘ*

ਹੋਲਾ ਮਹੱਲਾ ਸਿੱਖਾਂ ਦਾ ਇਕ ਅਹਿਮ ਦਿਹਾੜਾ ਹੈ ਜੋ ਕਿ ਹੋਲੀ ਤੋਂ ਅਗਲੇ ਦਿਨ ਮਨਾਇਆ ਜਾਂਦਾ ਹੈ। ਸਿੱਖ ਹੋਲੀ ਦੇ ਪਰੰਪਰਾਗਤ ਰੂਪ ਨੂੰ ਪ੍ਰਵਾਨ ਨਹੀਂ ਕਰਦਾ ਕਿਉਂਕਿ ਲੋਕਾਂ ਨੇ ਇਕ-ਦੂਜੇ 'ਤੇ ਰੰਗ, ਗੰਦ-ਮੰਦ ਸੁੱਟਣ, ਖਰੂਦ ਮਚਾਉਣ, ਸ਼ਰਾਬ ਪੀਣ, ਮੰਦਾ ਬੋਲਣ ਆਦਿ ਘਟੀਆ ਹਰਕਤਾਂ ਨੂੰ ਹੋਲੀ ਦਾ ਅੰਗ ਸਮਝ ਛੱਡਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਿਉਹਾਰ ਨੂੰ ਨਵੇਂ ਤਰੀਕੇ ਨਾਲ ਮਨਾਉਣਾ ਸ਼ੁਰੂ ਕੀਤਾ। ਉਨ੍ਹਾਂ ਨੇ ਹਿੰਦੁਸਤਾਨੀ ਲੋਕਾਂ ਦੀ ਸੁੱਤੀ ਹੋਈ ਅਣਖ਼ ਨੂੰ ਜਗਾ ਕੇ, ਉਨ੍ਹਾਂ ਦੇ ਮਨਾਂ ਅੰਦਰ ਚੜ੍ਹਦੀ ਕਲਾ ਦਾ ਅਹਿਸਾਸ ਪੈਦਾ ਕਰਨ ਲਈ, ਹੋਲੀ ਨੂੰ 'ਹੋਲੇ ਮਹੱਲੇ' ਦੇ ਰੂਪ ਵਿਚ ਮਨਾਉਣ ਦੀ ਰੀਤ ਚਲਾਈ। ਚੇਤ ਵਦੀ ਏਕਮ, ਸੰਮਤ ੧੭੫੭ (੧੭੦੦ ਈ:) ਨੂੰ ਦਸਮ ਪਾਤਸ਼ਾਹ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ 'ਹੋਲਗੜ੍ਹ' ਦੇ ਸਥਾਨ 'ਤੇ ਪਹਿਲੀ ਵਾਰ 'ਹੋਲਾ ਮਹੱਲਾ' ਮਨਾਇਆ। ਇਸ ਤੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਦਸਮੇਸ਼ ਪਿਤਾ ਨੇ 'ਹੋਲੇ ਮਹੱਲੇ' ਨੂੰ ਸੁਤੰਤਰ ਸਿੱਖ ਸੋਚ ਅਨੁਸਾਰ ਮਨਾਉਣ ਦਾ ਆਰੰਭ ਖ਼ਾਲਸਾ ਪੰਥ ਦੀ ਸਿਰਜਣਾ ਤੋਂ ਤੁਰੰਤ ਬਾਅਦ ਕੀਤਾ ਤਾਂ ਕਿ ਖ਼ੁਦ-ਮੁਖ਼ਤਿਆਰ ਖ਼ਾਲਸਾ, ਆਪਣੀ ਵਿਲੱਖਣ ਹੋਂਦ-ਹਸਤੀ ਅਨੁਸਾਰ ਪੰਜਾਬੀ ਸੱਭਿਆਚਾਰ ਨਾਲ ਸਬੰਧਤ ਦਿਨ-ਦਿਹਾਰ ਵਿਲੱਖਣ ਤੇ ਨਿਰਾਲੇ ਰੂਪ ਵਿਚ ਮਨਾ, ਆਪਣੀ ਸੁਤੰਤਰ ਹੋਂਦ ਤੇ ਨਿਆਰੇਪਨ ਦਾ ਪ੍ਰਗਟਾਵਾ ਕਰ ਸਕੇ। ਗੁਰਦੇਵ ਦਾ ਆਸ਼ਾ ਪੰਜਾਬੀਆਂ ਦੇ ਮਨਾਂ ਵਿੱਚੋਂ ਗ਼ੁਲਾਮੀ ਦੇ ਅੰਸ਼ ਨੂੰ ਮੂਲੋਂ ਹੀ ਖ਼ਤਮ ਕਰਨਾ ਸੀ ਤਾਂ ਕਿ ਉਹ ਸੋਚ-ਵਿਚਾਰ ਤੇ ਵਿਵਹਾਰ ਵਿਚ ਸੁਤੰਤਰ ਹੋ ਵਿਚਰ ਸਕਣ।

੭੦੦ ਸਾਲਾਂ ਤੋਂ ਗ਼ੁਲਾਮ, ਨਿਰਬਲ, ਨਿਤਾਣੀ, ਸਾਹਸਤਹੀਣ ਤੇ ਗ਼ੁਲਾਮ ਮਾਨਸਿਕਤਾ ਦੇ ਆਦੀ ਹੋ ਚੁੱਕੇ ਭਾਰਤੀਆਂ ਵਿਚ ਜਬਰ-ਜ਼ੁਲਮ ਦੇ ਖ਼ਿਲਾਫ਼ ਲੜਨ-ਮਰਨ ਦੀ ਸ਼ਕਤੀ ਭਰਨ ਲਈ ਗੁਰਦੇਵ-ਪਿਤਾ ਵੱਲੋਂ ਚੁੱਕਿਆ ਗਿਆ ਇਹ ਇਤਿਹਾਸਕ ਇਨਕਲਾਬੀ ਕਦਮ ਸੀ। ਹੋਲੀ ਭਾਰਤ ਦਾ ਮੌਸਮੀ ਤਿਉਹਾਰ ਹੈ, ਜੋ ਬਸੰਤ-ਬਹਾਰ ਦੀ ਆਗਮਨ ਦੀ ਖੁਸ਼ੀ ਵਿਚ ਮਨਾਉਣਾ ਸ਼ੁਰੂ ਹੋਇਆ। ਪੋਖ ਤੁਖਾਰ ਦੇ ਮੌਸਮ ਕਾਰਨ ਸਾਰੇ ਪਾਸੇ ਵੈਰਾਨਗੀ ਤੇ ਪੱਤਝੜ ਹੁੰਦੀ ਹੈ। ਮੌਸਮ ਦੇ ਬਦਲ ਜਾਣ ਨਾਲ ਸਾਰੀ ਕੁਦਰਤ ਆਪਣੇ ਨਵੇਂ ਨਿਵੇਕਲੇ ਕੁਦਰਤੀ ਰੰਗ ਵਿਚ ਰੰਗੀ ਜਾਂਦੀ ਹੈ। ਕੁਦਰਤੀ ਪੁੰਗਾਰ, ਸੁਹੱਪਣ ਤੇ ਮੌਸਮੀ ਰੰਗਾਂ ਦਾ ਰੰਗ ਮਾਣਨ ਤੇ ਕੁਦਰਤ ਦੇ ਮੌਲਣ ਨੂੰ ਖੁਸ਼ਆਮਦੀਦ ਕਹਿਣ ਵਾਸਤੇ ਸਾਡੇ ਪੁਰਖਿਆਂ ਨੇ 'ਹੋਲੀ' ਦਾ ਦਿਨ ਖੁਸ਼ੀ-ਖੇੜੇ ਵਜੋਂ ਮਨਾਉਣਾ ਸ਼ੁਰੂ ਕੀਤਾ ਹੋਵੇਗਾ।

ਹੋਲੀ ਦਾ ਸੰਬੰਧ ਪੁਰਾਤਨ ਕਹਾਣੀ ਅਨੁਸਾਰ; ਹੰਕਾਰੀ ਹਰਨਾਕਸ਼ ਨੇ ਆਪਣੇ ਪੁੱਤਰ ਪ੍ਰਹਿਲਾਦ ਨੂੰ ਸਬਕ ਸਿਖਾਉਣ ਵਾਸਤੇ ਵਿਉਂਤ ਉਲੀਕੀ ਕਿ ਪ੍ਰਹਿਲਾਦ ਨੂੰ ਅੱਗ ਵਿਚ ਸਾੜਿਆ ਜਾਵੇ। ਕਿਹਾ ਜਾਂਦਾ ਹੈ ਕਿ ਹਰਨਾਕਸ਼ ਦੀ ਭੈਣ ਹੋਲਿਕਾ ਨੂੰ ਵਰ ਪ੍ਰਾਪਤ ਸੀ ਕਿ ਉਸ ਨੂੰ ਅਗਨੀ ਸਾੜਦੀ ਨਹੀਂ। ਇਸ ਲਈ ਹਰਨਾਕਸ਼ ਨੇ ਪ੍ਰਹਿਲਾਦ ਨੂੰ ਹੋਲਿਕਾ ਦੀ ਗੋਦ ਵਿਚ ਬਿਠਾ ਕੇ ਚਿਖਾ 'ਤੇ ਬਿਠਾ ਦਿੱਤਾ। ਜਦ ਅੱਗ ਲਾਈ ਗਈ ਤਾਂ ਪ੍ਰਭੂ ਪਰਮਾਤਮਾ ਨੇ ਆਪਣੇ ਭਗਤ ਪ੍ਰਹਿਲਾਦ ਨੂੰ ਬਚਾ ਲਿਆ ਪਰ ਹੋਲਿਕਾ ਸੜ ਗਈ। ਗੁਰਬਾਣੀ ਵਿਚ ਪਾਵਨ ਸ਼ਬਦ ਅੰਕਿਤ ਹੈ:

---

**ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥੪॥ (ਅੰਗ ੪੫੧)

ਹੋਲੀ ਦੇ ਦਿਨ ਲੋਕ ਇਕ ਦੂਸਰੇ 'ਤੇ ਰੰਗ ਸੁੱਟ ਕੇ ਖੁਸ਼ੀ ਦਾ ਇਜ਼ਹਾਰ ਕਰਦੇ ਹਨ ਪਰ ਦੁਨਿਆਵੀ ਲੋਕਾਂ ਨੇ ਬਸੰਤ ਰੁੱਤ ਦੇ ਚੜ੍ਹਾਓ ਜੋ ਚੜ੍ਹਦੀ ਕਲਾ ਦਾ ਪ੍ਰਤੀਕ ਹੈ, ਨੂੰ ਭੁੱਲ ਕੇ ਰਵਾਇਤ ਅਨੁਸਾਰ ਕੇਵਲ ਰੰਗ ਸੁੱਟਣਾ, ਗੰਦ ਸੁੱਟਣਾ ਹੀ ਹੋਲੀ ਮਨਾਉਣਾ ਸਮਝ ਲਿਆ। ਸਦੀਆਂ ਤੋਂ ਗ਼ੁਲਾਮੀ ਤੇ ਗਰੀਬੀ ਕਾਰਨ ਭਾਰਤੀਆਂ ਦੀ ਮਾਨਸਿਕ ਹਾਲਤ ਬਹੁਤ ਹੀ ਪਸਤ ਹੋ ਚੁੱਕੀ ਸੀ, ਜਿਸ ਨੂੰ ਨਵੇਂ ਰੱਬੀ ਰੰਗ ਵਿਚ ਰੰਗਣ ਲਈ ਨਵੀਂ ਬਹਾਰ ਦੇ ਇਸ ਦਿਨ ਨੂੰ 'ਜੀ ਆਇਆਂ' ਕਹਿਣ ਵਾਸਤੇ 'ਪ੍ਰਹਿਲਾਦ' ਵਰਗੇ ਪ੍ਰਭੂ ਭਗਤਾਂ ਦੀ ਸੰਗਤ ਵਿਚ ਮਿਲ ਕੇ ਹੋਲੀ ਮਨਾਈਏ ਤਾਂ ਕਿ ਅਸੀਂ ਸਾਰੇ ਦੁਨਿਆਵੀ ਰੰਗਾਂ ਦੀ ਥਾਂ ਰੂਹਾਨੀ ਰੰਗਾਂ ਵਿਚ ਰੰਗੇ ਜਾਈਏ:

ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥੨॥ (ਪੰਨਾ ੧੧੮੦)

'ਹੋਲਾ' ਸ਼ਬਦ 'ਹੋਲੀ' ਦਾ ਧੜੱਲੇਦਾਰ ਬਦਲਵਾਂ ਰੂਪ ਹੈ, ਜੋ ਡਿੱਗਿਆਂ-ਢੱਠਿਆਂ ਦੇ ਹਿਰਦੇ ਅੰਦਰ ਉਤਸ਼ਾਹ ਤੇ ਹੁਲਾਸ ਪੈਦਾ ਕਰਦਾ ਹੈ। ਸਿੱਖਾਂ ਨੇ ਉਸ ਸਮੇਂ ਲੋਕਾਂ ਦੇ ਮਨਾਂ 'ਚ ਚੜ੍ਹਦੀ ਕਲਾ ਤੇ ਸੂਰਬੀਰਤਾ ਦਾ ਜਜ਼ਬਾ ਭਰਨ ਲਈ ਅਨੇਕਾਂ ਅਜਿਹੇ 'ਬੋਲੇ' ਪ੍ਰਚੱਲਤ ਕੀਤੇ ਸਨ, ਜਿਨ੍ਹਾਂ 'ਚ ਮਰਦਾਨਗੀ ਬੋਲਦੀ ਹੈ, ਅਜ਼ਾਦੀ, ਸੁਤੰਤਰਤਾ ਦੀ ਖੁਸ਼ਬੋਈ ਆਉਂਦੀ ਹੈ, ਜਿਨ੍ਹਾਂ ਨੂੰ 'ਖ਼ਾਲਸਾਈ ਬੋਲੇ' ਕਿਹਾ ਜਾਂਦਾ ਹੈ, ਜਿਸ ਤਰ੍ਹਾਂ 'ਇੱਕ' ਨੂੰ 'ਸਵਾ ਲੱਖ' ਕਹਿਣਾ, 'ਮੌਤ' ਨੂੰ 'ਚੜ੍ਹਾਈ ਕਰਨਾ', 'ਤੇਗ' ਨੂੰ 'ਤੇਗਾ','ਦੇਗ' ਨੂੰ 'ਦੇਗਾ', 'ਦਸਤਾਰ' ਨੂੰ 'ਦਸਤਾਰਾ', 'ਮੁੱਛਾਂ' ਨੂੰ 'ਮੁਛਹਿਰਾ', 'ਦਾੜ੍ਹੀ' ਨੂੰ 'ਦਾੜ੍ਹਾ' ਆਦਿ। ਇਸੇ ਤਰ੍ਹਾਂ ਹੋਲੀ ਨੂੰ 'ਹੋਲਾ' ਕਹਿਣਾ ਸਿੱਖਾਂ ਦੀ ਵਿਲੱਖਣਤਾ ਅਤੇ ਚੜ੍ਹਦੀ ਕਲਾ ਦੀ ਭਾਵਨਾ ਨੂੰ ਪ੍ਰਗਟਾਉਂਦਾ ਹੈ। ਕਵੀ ਨਿਹਾਲ ਸਿੰਘ ਦੇ ਸ਼ਬਦਾਂ ਵਿਚ :

ਬਰਛਾ ਢਾਲ ਕਟਾਰਾ ਤੇਗਾ, ਕੜਛਾ ਦੇਗਾ ਗੋਲਾ ਹੈ,
ਛਕਾ ਪ੍ਰਸਾਦ ਸਜਾ ਦਸਤਾਰਾ ਅਰੁ ਕਰਦੌਨਾ ਟੋਲਾ ਹੈ,
ਸੁਭਟ ਸੁਚਾਲਾ ਅਰ ਲਖ ਬਾਹਾ, ਕਲਗਾ ਸਿੰਘ ਸੁਚੋਲਾ ਹੈ,
ਅਪਰ ਮੁਛਹਿਰਾ ਦਾੜ੍ਹਾ ਜੈਸੇ, ਤੈਸੇ ਬੋਲਾ 'ਹੋਲਾ' ਹੈ।

'ਹੋਲੀ' ਤੋਂ 'ਹੋਲਾ ਮਹੱਲਾ' ਕੇਵਲ ਸ਼ਬਦ ਜੋੜ ਦੀ ਤਬਦੀਲੀ ਨਹੀਂ, ਇਹ ਤਾਂ ਗ਼ੁਲਾਮ ਮਾਨਸਿਕਤਾ ਤੋਂ ਅਜ਼ਾਦ ਸੋਚ-ਵਿਚਾਰ ਤੇ ਵਿਵਹਾਰ ਦੀ ਤਬਦੀਲੀ ਦਾ ਪ੍ਰਗਟਾਵਾ ਹੈ।

ਭਾਰਤ ਸਦੀਆਂ ਤੀਕ ਵਿਦੇਸ਼ੀ ਹਮਲਾਵਰਾਂ ਦਾ ਗ਼ੁਲਾਮ ਰਿਹਾ। ਇਹੀ ਕਾਰਨ ਹੈ ਕਿ ਭਾਰਤੀਆਂ ਦੇ ਸ਼ੌਕ, ਮੌਜ-ਮੇਲੇ ਤੇ ਤਿਉਹਾਰ ਵੀ ਗ਼ੁਲਾਮ ਮਾਨਸਿਕਤਾ ਨੂੰ ਰੂਪਮਾਨ ਕਰਦੇ ਹਨ। ਭਾਰਤੀ ਲੋਕ ਉਸ ਸਮੇਂ ਘਰ-ਪਰਿਵਾਰ ਵਿਚ ਹੀ ਰੰਗ, ਗੰਦ-ਮੰਦ ਆਪਣਿਆਂ 'ਤੇ ਸੁੱਟ ਕੇ ਮਨ-ਪ੍ਰਚਾਵਾ ਕਰਦੇ ਸਨ। ਰਵਾਇਤੀ ਤੇ ਲੱਠਮਾਰ ਹੋਲੀ ਨਾਲ ਭਾਰਤੀ ਦੇਵੀਆਂ ਦੀ ਇੱਜ਼ਤ ਗਜ਼ਨੀ ਦੇ ਬਜ਼ਾਰਾਂ 'ਚੋਂ ਨਿਲਾਮ ਹੋਣ ਤੋਂ ਬਚ ਨਾ ਸਕੀ? ਭਾਰਤੀ ਲੋਕ ਤਨ, ਮਨ, ਧਰਮ, ਸਮਾਜ ਤੇ ਰਾਜਸੀ ਸੋਚ ਕਰਕੇ ਗ਼ੁਲਾਮ ਸਨ। ਗ਼ੁਲਾਮੀ ਦੀ ਦਲ-ਦਲ 'ਚੋਂ ਅਜ਼ਾਦ ਸੋਚ, ਸੁਤੰਤਰ ਹੋਂਦ-ਹਸਤੀ ਤੇ ਨਿਆਰੇਪਨ ਨੂੰ ਪ੍ਰਗਟ ਕਰਨਾ ਸੱਚਮੁਚ ਅਦਭੁਤ ਕਰਾਮਾਤ ਸੀ। ਇਹ ਚਿੜੀਆਂ ਤੋਂ ਬਾਜ਼ ਤੁੜਾਉਣ, ਇਕ ਨੂੰ ਸਵਾ ਲੱਖ ਨਾਲ ਲੜਾਉਣ ਤੇ ਅਸੰਭਵ

ਨੂੰ ਸੰਭਵ ਕਰਨ ਦੇ ਤੁਲ ਸੀ। ਉਚ-ਨੀਚ, ਭਰਮ-ਭੇਖ, ਜਾਤ-ਪਾਤ, ਕਰਮ-ਵੰਡ, ਰੰਗ-ਨਸਲ ਦੇ ਹਰ ਤਰ੍ਹਾਂ ਦੇ ਵਿਤਕਰਿਆਂ ਵਖਰੇਵਿਆਂ ਨੂੰ ਦੂਰ ਕਰ, ਸਾਹਿਬੇ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਭੂਸੱਤਾ ਸੰਪੰਨ, ਸੁਤੰਤਰ ਸੋਚ-ਵਿਚਾਰ, ਵਿਹਾਰ ਲਈ ਖ਼ਾਲਸਾ ਫ਼ੌਜ ਦੀ ਸਥਾਪਨਾ ਕੀਤੀ।ਗੁਰਦੇਵ ਪਿਤਾ ਨੇ ਭਾਰਤੀਆਂ ਨੂੰ ਖ਼ੂਨ ਦੀ ਹੋਲੀ, ਅਜ਼ਾਦੀ, ਸੁਤੰਤਰਤਾ, ਸਵੈਮਾਣ, ਸਵੈਹੋਂਦ ਦੇ ਪ੍ਰਗਟਾਅ ਲਈ ਖ਼ਾਲਸਾਈ ਖੇਡਾਂ ਖੇਡਣ ਲਈ ਮੈਦਾਨ ਤਿਆਰ ਕਰਕੇ ਦਿੱਤਾ।

'ਪੰਜਾਬੀ ਲੋਕਧਾਰਾ ਵਿਸ਼ਵਕੋਸ਼' ਮੁਤਾਬਕ ਮਹੱਲਾ ਅਰਬੀ ਦੇ ਸ਼ਬਦ 'ਮਹੱਲਹੋ' ਦਾ ਤਦਭਵ ਹੈ, ਜਿਸ ਦਾ ਭਾਵ ਉਸ ਸਥਾਨ ਤੋਂ ਹੈ, ਜਿੱਥੇ 'ਫ਼ਤਹ' ਕਰਨ ਤੋਂ ਬਾਅਦ ਟਿਕਾਣਾ ਕੀਤਾ ਜਾਵੇ। 'ਹੋਲੇ ਮਹੱਲੇ' ਵਾਲੇ ਦਿਨ ਖ਼ਾਲਸੇ ਨੂੰ ਦੋ ਦਲਾਂ ਵਿਚ ਵੰਡ ਕੇ, ਦਸਮ ਪਾਤਸ਼ਾਹ ਮਸਨੂਈ (ਨਕਲੀ) ਯੁੱਧ ਕਰਵਾਇਆ ਕਰਦੇ ਸਨ। ਇਕ ਦਲ ਨਿਸ਼ਚਿਤ ਸਥਾਨ 'ਤੇ ਕਾਬਜ਼ ਹੋ ਜਾਂਦਾ, ਦੂਜਾ ਉਸ 'ਤੇ ਹਮਲਾ ਕਰ ਕੇ ਕਿਲ੍ਹਾ ਖੋਹਣ ਦਾ ਯਤਨ ਕਰਦਾ। ਇਸ ਤਰ੍ਹਾਂ ਨਕਲੀ ਯੁੱਧ ਦੁਆਰਾ ਯੁੱਧ-ਜੁਗਤੀ ਅਤੇ ਪੈਂਤਰੇਬਾਜ਼ੀ ਦਾ ਅਭਿਆਸ ਹੁੰਦਾ। ਯੁੱਧ ਦੇ ਨਗਾਰੇ ਵੱਜਦੇ, ਹਥਿਆਰਾਂ ਦਾ ਟਕਰਾਓ ਹੁੰਦਾ, ਜੈਕਾਰੇ ਗੂੰਜਦੇ ਅਤੇ 'ਫ਼ਤਹ' ਦੀਆਂ ਖੁਸ਼ੀਆਂ ਮਨਾਈਆਂ ਜਾਂਦੀਆਂ। ਜਿਹੜਾ ਦਲ ਜਿੱਤ ਪ੍ਰਾਪਤ ਕਰਦਾ ਉਸ ਨੂੰ ਗੁਰਦੇਵ ਪਿਤਾ, ਗੁਰੂ-ਦਰਬਾਰ ਵੱਲੋਂ ਸਿਰੋਪਾਓ ਦੀ ਬਖਸ਼ਿਸ਼ ਕਰਦੇ। ਫਿਰ ਉਥੇ ਹੀ ਦਰਬਾਰ ਸੱਜਦਾ ਅਤੇ ਸ਼ਸਤਰਧਾਰੀ ਸਿੰਘ ਆਪੋ-ਆਪਣੇ ਕਰਤੱਬ ਵਿਖਾਉਂਦੇ। ਪਹਿਲਾ 'ਮਹੱਲਾ' ਸ਼ਬਦ ਇਸੇ ਭਾਵ ਵਿਚ ਵਰਤਿਆ ਜਾਂਦਾ ਰਿਹਾ ਪਰ ਹੌਲੀ-ਹੌਲੀ ਇਹ ਸ਼ਬਦ ਉਸ ਜਲੂਸ ਲਈ ਪ੍ਰਚੱਲਤ ਹੋ ਗਿਆ ਜੋ 'ਫ਼ਤਹ' ਉਪਰੰਤ ਫ਼ੌਜੀ ਸੱਜ-ਧੱਜ ਅਤੇ ਨਗਾਰਿਆਂ 'ਤੇ ਚੋਟ ਨਾਲ ਨਿਕਲਦਾ। 'ਹੋਲੇ-ਮਹੱਲੇ' ਦੇ ਜਲੂਸ ਦੀ ਪ੍ਰਥਾ ਹੁਣ ਤਕ ਜਾਰੀ ਹੈ। ਇਸ ਤਰ੍ਹਾਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗ਼ੁਲਾਮੀ ਅਤੇ ਹਕੂਮਤੀ ਜਬਰ ਵਿਰੁੱਧ ਲੋਕ-ਮਨਾਂ ਅੰਦਰ ਨਵਾਂ ਉਤਸ਼ਾਹ ਅਤੇ ਕੁਰਬਾਨੀ ਦਾ ਜਜ਼ਬਾ ਭਰਨ ਲਈ 'ਹੋਲੀ' ਨੂੰ 'ਹੋਲੇ' ਦਾ ਰੂਪ ਦਿੱਤਾ।

ਇਥੇ ਇਹ ਗੱਲ ਵਰਣਨਯੋਗ ਹੈ ਕਿ ਉਸ ਸਮੇਂ ਬਾਦਸ਼ਾਹ ਔਰੰਗਜ਼ੇਬ ਵੱਲੋਂ ੧੬੯੭ ਈ: 'ਚ ਜਾਰੀ ਕੀਤੇ ਫ਼ੁਰਮਾਨ ਅਨੁਸਾਰ ਹਿੰਦੁਸਤਾਨੀ ਲੋਕਾਂ ਨੂੰ ਟਲ ਖੜਕਾਉਣ, ਸ਼ਸਤਰ ਧਾਰਨ ਕਰਨ, ਘੋੜ-ਸਵਾਰੀ ਕਰਨ ਅਤੇ ਦਸਤਾਰ ਸਜਾਉਣ ਦੀ ਸਖ਼ਤ ਮਨਾਹੀ ਸੀ। ਦਸਤਾਰ ਕੇਵਲ ਉਹੋ ਹੀ ਸਜਾ ਸਕਦਾ ਸੀ, ਜਿਸ ਨੂੰ ਬਾਦਸ਼ਾਹ ਵੱਲੋਂ ਦਰਬਾਰੀ ਬਖ਼ਸ਼ੀ ਜਾਵੇ। ਘੋੜੇ ਦੀ ਸਵਾਰੀ, ਨਿਸ਼ਾਨ, ਨਗਾਰਾ ਅਤੇ ਫ਼ੌਜ ਰੱਖਣੀ ਹਕੂਮਤ ਵਿਰੁੱਧ ਬਗ਼ਾਵਤ ਦੇ ਤੁਲ ਸੀ, ਜਿਸ ਦੀ ਸਜ਼ਾ ਮੌਤ ਅਤੇ ਘਰ-ਘਾਟ ਦੇ ਉਜਾੜੇ ਨੂੰ ਸੱਦਾ ਦੇਣਾ ਸੀ। ਇਸੇ ਕਰਕੇ ਆਮ ਲੋਕ ਹਕੂਮਤੀ ਜਬਰ ਵਿਰੁੱਧ ਮੂੰਹ ਨਹੀਂ ਸਨ ਖੋਲ੍ਹਦੇ। ਗੁਰੂ ਜੀ ਨੇ ਲੋਕਾਂ ਨੂੰ ਮਾਨਸਿਕ ਤੌਰ 'ਤੇ ਬਲਵਾਨ ਬਣਾਉਣ ਲਈ ਹਰ ਸੰਭਵ ਯਤਨ ਕੀਤਾ। ਪ੍ਰਚੱਲਤ ਤਿਉਹਾਰਾਂ ਨੂੰ ਨਵੇਂ ਤਰੀਕੇ ਨਾਲ ਮਨਾਉਣਾ ਇਸੇ ਲੜੀ ਦੀ ਕੜੀ ਹੈ, ਜਿਨ੍ਹਾਂ ਨੂੰ ਆਮ ਲੋਕ ਘਟੀਆ ਅਤੇ ਪਿਛਾਂਹ-ਖਿੱਚੂ ਤਰੀਕੇ ਨਾਲ ਮਨਾਉਂਦੇ ਚਲੇ ਆ ਰਹੇ ਸਨ। ਹੁਣ ਤੇਗਾਂ-ਤਲਵਾਰਾਂ, ਨਿਸ਼ਾਨ, ਨਗਾਰੇ ਅਤੇ ਘੋੜਿਆਂ ਦੇ ਨਜ਼ਾਰੇ ਖ਼ਾਲਸੇ ਦੇ ਤਿਉਹਾਰ ਬਣ ਗਏ। ਹਕੂਮਤ ਦੀਆਂ ਨਜ਼ਰਾਂ ਵਿਚ ਸੰਗੀਨ ਜੁਰਮ ਸਮਝੀਆਂ ਜਾਂਦੀਆਂ 'ਜੰਗੀ-ਮਸ਼ਕਾਂ' ਖ਼ਾਲਸੇ ਦੀਆਂ ਰਵਾਇਤੀ ਖੇਡਾਂ ਬਣ ਗਈਆਂ। ਗ਼ੁਲਾਮੀ ਦੀ 'ਬੂ' ਜਿਨ੍ਹਾਂ ਲੋਕਾਂ ਦਾ ਦਮ ਘੁੱਟ ਰਹੀ ਸੀ, ਉਹੀ ਜਬਰ-ਜ਼ੁਲਮ ਦੇ ਖਿਲਾਫ਼ ਜੂਝਣ ਲਈ ਮੈਦਾਨਿ-ਜੰਗ ਵਿਚ ਨਿੱਤਰਨ ਲੱਗੇ। ਇਨ੍ਹਾਂ ਜੰਗੀ ਮਸ਼ਕਾਂ ਤੇ ਸਿੱਖਾਂ ਦੀ ਚੜ੍ਹਦੀ ਕਲਾ ਸਦਕਾ ਹੀ ਪੰਜਾਬ ਦੀ ਧਰਤੀ 'ਤੇ ਵਿਦੇਸ਼ੀ ਹਮਲਾਵਰਾਂ ਵੱਲੋਂ ਹੋਣ ਵਾਲੇ ਨਿੱਤ ਦੇ ਹਮਲੇ ਸਦਾ ਲਈ ਬੰਦ ਹੋ ਗਏ।

ਉਪਰੋਕਤ ਸਾਰੀ ਵਿਚਾਰ-ਚਰਚਾ ਦਾ ਮਕਸਦ ਸਿਰਫ਼ ਇਹ ਦਰਸਾਉਣਾ ਹੈ ਕਿ ਸਤਿਗੁਰਾਂ ਨੇ ਕਿਸ ਤਰ੍ਹਾਂ ਲੋਕਾਂ ਦੀ ਮਾਨਸਿਕਤਾ ਵਿਚ ਚੜ੍ਹਦੀ ਕਲਾ ਦਾ ਅਹਿਸਾਸ ਜਗਾ ਕੇ, ਉਨ੍ਹਾਂ ਨੂੰ ਜਬਰ-ਜ਼ੁਲਮ ਤੇ ਅਨਿਆਂ ਦੇ ਖ਼ਿਲਾਫ਼ ਜੂਝਣ ਦੇ ਸਮਰੱਥ ਬਣਾਇਆ, ਕਿਸ ਤਰ੍ਹਾਂ ਦੱਬੇ-ਕੁਚਲੇ, ਲਿਤਾੜੇ ਅਤੇ ਸਾਹ-

ਸਤਹੀਣ ਲੋਕਾਂ ਵਿਚ ਨਵੀਂ ਰੂਹ ਫੂਕ ਕੇ ਉਨ੍ਹਾਂ ਨੂੰ ਅਣਖ ਨਾਲ ਜੀਣਾ ਸਿਖਾਇਆ। ਇਹ ਸਭ ਗੁਰੂ ਜੀ ਦੀ ਸੁਚੱਜੀ ਤੇ ਸੁਹਿਰਦ ਅਗਵਾਈ ਦੇ ਸਦਕਾ ਹੀ ਸੰਭਵ ਹੋਇਆ। ਹੋਲਾ ਮਹੱਲਾ ਹੁਣ ਵੀ ਸਿੱਖ-ਸ਼ਕਤੀ ਦੇ ਪ੍ਰਦਰਸ਼ਨ ਵਜੋਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਖ਼ਾਲਸਾਈ ਜਾਹੋ-ਜਲਾਲ ਨਾਲ ਮਨਾਇਆ ਜਾਂਦਾ ਹੈ। ਸ਼ਾਇਦ ਇਹ ਪੰਜਾਬ ਦਾ ਸਭ ਤੋਂ ਵੱਡਾ ਲੋਕ ਇਕੱਠ ਹੋਵੇ। ਵਿਸ਼ੇਸ਼ ਦੀਵਾਨ ਸੱਜਦੇ ਹਨ ਤੇ ਖ਼ਾਲਸਾਈ ਸ਼ਾਨ ਪ੍ਰਗਟ ਕਰਦਾ 'ਮਹੱਲਾ' ਚੜ੍ਹਦਾ ਹੈ ਜੋ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਅਰੰਭ ਹੋ ਕੇ ਕਿਲ੍ਹਾ ਅਨੰਦਗੜ੍ਹ ਸਾਹਿਬ, ਹੋਲਗੜ੍ਹ ਦੇ ਸਥਾਨ ਹੁੰਦਾ ਹੋਇਆ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਸੰਪੂਰਨ ਹੁੰਦਾ ਹੈ। ਨਿਹੰਗ ਸਿੰਘ ਰਵਾਇਤੀ ਖ਼ਾਲਸਾਈ ਬਾਣੇ ਵਿਚ ਖ਼ਾਲਸਾਈ ਖੇਡਾਂ ਦੁਆਰਾ ਆਪਣੀ ਗੁਰੂ-ਬਖ਼ਸ਼ੀ ਵਿਲੱਖਣ ਹੋਂਦ-ਹਸਤੀ ਦਾ ਖ਼ੂਬਸੂਰਤ ਪ੍ਰਦਰਸ਼ਨ ਚਰਨ ਗੰਗਾ ਦੇ ਕਿਨਾਰੇ ਕਰਦੇ ਹਨ। ਹੋਲੇ-ਮਹੱਲੇ ਦੇ ਦੀਵਾਨ ਆਮ ਕਰਕੇ ਪਿੰਡਾਂ ਵਿਚ ਸੱਜਦੇ ਸਨ, ਜਿਨ੍ਹਾਂ ਵਿਚ ਉੱਚ-ਕੋਟੀ ਦੇ ਢਾਡੀ ਤੇ ਕਵੀਸ਼ਰ ਸਿੱਖ ਇਤਿਹਾਸ ਦੀ ਤਸਵੀਰ ਹੂ-ਬ-ਹੂ ਪ੍ਰਗਟ ਕਰਦੇ ਸਨ, ਜਿਸ ਨਾਲ ਨੌਜੁਆਨੀ ਆਪਣੇ ਅਮੀਰ ਇਤਿਹਾਸ ਤੇ ਵਿਰਾਸਤ ਨਾਲ ਜੁੜਦੀ ਸੀ। ਮੈਂ ਨਿੱਜੀ ਰੂਪ ਵਿਚ ਸਿੱਖ ਇਤਿਹਾਸ ਤੇ ਸਿਧਾਂਤਾਂ ਦੀ ਮੁੱਢਲੀ ਜਾਣਕਾਰੀ ਆਪਣੇ ਪਿੰਡ ਖਾਨੋਵਾਲ 'ਚ ਪ੍ਰਸਿੱਧ ਢਾਡੀ ਗਿਆਨੀ ਸੋਹਨ ਸਿੰਘ ਜੀ ਸੀਤਲ ਵੱਲੋਂ ਲੱਗਣ ਵਾਲੇ ਦੀਵਾਨਾਂ ਵਿੱਚੋਂ ਹੀ ਪ੍ਰਾਪਤ ਕੀਤੀ।

ਅਜੋਕੇ ਸਮੇਂ 'ਹੋਲੇ-ਮਹੱਲੇ' ਦੀ ਮੂਲ-ਭਾਵਨਾ ਨੂੰ ਉਜਾਗਰ ਕਰਨ ਦੀ ਬਹੁਤ ਲੋੜ ਹੈ। ਸਮਾਜ ਵਿਚ ਪ੍ਰਚੱਲਤ ਹੋ ਚੁੱਕੀ ਨਸ਼ਿਆਂ ਦੀ ਬੀਮਾਰੀ, ਭਰੂਣ ਹੱਤਿਆ, ਦਹੇਜ, ਵਾਤਾਵਰਣ ਪ੍ਰਦੂਸ਼ਣ ਆਦਿ ਵਰਗੀਆਂ ਸਮਾਜਿਕ ਬੁਰਾਈਆਂ ਅਤੇ ਕੁਰੀਤੀਆਂ ਦੀ ਗ਼ੁਲਾਮੀ ਤੋਂ ਛੁਟਕਾਰਾ ਪਾਉਣ ਲਈ ਲੋਕ-ਮਨਾਂ ਅੰਦਰ ਚੇਤਨਾ ਪੈਦਾ ਕਰਨੀ ਚਾਹੀਦੀ ਹੈ। ਲੋਕਾਂ ਦੀਆਂ ਭਾਵਨਾਵਾਂ ਨੂੰ ਸੌੜੇ, ਸਵਾਰਥੀ ਹਿੱਤਾਂ ਦੀ ਪੂਰਤੀ ਲਈ ਵਰਤਣ ਦੀ ਬਜਾਇ, ਉਨ੍ਹਾਂ ਨੂੰ ਹੱਕ, ਸੱਚ ਤੇ ਇਨਸਾਫ਼ ਦੀ ਸਥਾਪਤੀ ਲਈ ਪ੍ਰੇਰਿਤ ਕਰਨ ਦੀ ਲੋੜ ਹੈ ਤਾਂ ਕਿ ਵਰਤਮਾਨ ਸਮੇਂ ਵੀ ਹੋਲਾ-ਮਹੱਲਾ ਸਿੱਖ ਚੜ੍ਹਦੀ ਕਲਾ ਦਾ ਨਜ਼ਾਰਾ ਪੇਸ਼ ਕਰ ਸਕੇ, ਜਿਸ ਤੋਂ ਪ੍ਰੇਰਨਾ ਉਤਸ਼ਾਹ ਪ੍ਰਾਪਤ ਕਰ, ਨਸ਼ਿਆਂ ਦੀ ਗ਼ੁਲਾਮ ਹੋ ਰਹੀ ਪੰਜਾਬੀ-ਨੌਜੁਆਨੀ ਨੂੰ ਠੱਲ੍ਹ ਪਵੇ। ਮਾਨਸਿਕ ਅਤੇ ਸਰੀਰਿਕ ਪੱਖੋਂ ਤੰਦਰੁਸਤ ਨੌਜੁਆਨੀ ਹੀ ਕੌਮ ਦੀ ਚੜ੍ਹਦੀ ਕਲਾ ਨੂੰ ਪ੍ਰਗਟ ਕਰਦੀ ਹੈ ਜਿਸ ਵੱਲ ਸਾਨੂੰ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ! ■

# ਸ਼ਹੀਦ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ਼ ਸਿੰਘ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਪਿੱਛੋਂ ਸਿੱਖਾਂ ਉੱਤੇ ਹੋਰ ਸਖ਼ਤੀ ਸ਼ੁਰੂ ਹੋ ਗਈ। ਇਸ ਨੂੰ ਇਤਿਹਾਸ ਵਿਚ ਅੱਤਿਆਚਾਰਾਂ ਦਾ ਦੌਰ ਕਿਹਾ ਜਾਂਦਾ ਹੈ। ਅੱਤਿਆਚਾਰਾਂ ਦਾ ਇਹ ਸਿਲਸਿਲਾ ਪੰਜਾਬ ਵਿਚ ਮਿਸਲਾਂ ਦੇ ਤਾਕਤਵਰ ਹੋਣ ਤਕ ਚੱਲਦਾ ਰਿਹਾ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵੇਲੇ ਘਟਿਆ। ਸਿੱਖ ਇਤਿਹਾਸ ਲਈ ਜਿੱਥੇ ਇਹ ਇੱਕ ਕਾਲਾ ਦੌਰ ਸੀ, ਉੱਥੇ ਸਿੱਖਾਂ ਦੇ ਸੁਨਹਿਰੀ ਇਤਿਹਾਸ ਦਾ ਜਾਮਨ ਵੀ ਹੈ। ਇਸ ਸਮੇਂ ਸਮਕਾਲੀ ਮੁਸਲਮਾਨ ਹਾਕਮਾਂ ਦੁਆਰਾ ਸਿੱਖਾਂ ਨੂੰ ਜੋ ਤਸ਼ੱਦਦ ਤੇ ਤਸੀਹੇ ਦਿੱਤੇ ਗਏ ਉਹ ਸਿੱਖ ਅਰਦਾਸ ਦਾ ਭਾਗ ਬਣੀ ਸਿੱਖੀ ਸਿਦਕ ਦੀ ਮਿਸਾਲ ਨੂੰ ਰੋਜ਼ਾਨਾ ਇਸ ਤਰ੍ਹਾਂ ਧਿਆਨ ਧਰਨ ਲਈ ਯਾਦ ਕੀਤਾ ਜਾਂਦਾ ਹੈ- "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ! ਬੋਲੋ ਜੀ ਵਹਿਗੁਰੂ!" ਸਿੱਖ ਸ਼ਹਾਦਤਾਂ ਦੀ ਇਸ ਲੜੀ ਵਿਚ ਇਕ ਨਹੀਂ ਅਨੇਕਾਂ ਨਾਂ ਹਨ ਜੋ ਵੈਰੀ ਨਾਲ ਰਣ-ਤੱਤੇ ਅੰਦਰ ਜੂਝੇ ਜਾਂ ਸਮਕਾਲੀ ਹਾਕਮਾਂ ਨੇ ਸ਼ਹੀਦ ਕੀਤੇ। ਇਨ੍ਹਾਂ ਸ਼ਹੀਦਾਂ ਵਿਚ ਦੋ ਨਾਂ ਹਨ- ਭਾਈ ਸੁਬੇਗ ਸਿੰਘ ਅਤੇ ਭਾਈ ਸ਼ਾਹਬਾਜ਼ ਸਿੰਘ।

ਭਾਈ ਸੁਬੇਗ ਸਿੰਘ ਲਾਹੌਰ ਜ਼ਿਲ੍ਹੇ ਦੀ ਚੂਹਣੀਆਂ ਤਹਿਸੀਲ ਦੇ ਪਿੰਡ ਜੰਬਰ ਦੇ ਰਹਿਣ ਵਾਲੇ ਸਨ। ਇਨ੍ਹਾਂ ਨੂੰ ਭਾਈ ਸੁਬੇਗ ਸਿੰਘ ਜੰਬਰ ਕਰਕੇ ਵੀ ਜਾਣਿਆ ਜਾਂਦਾ ਹੈ। ਭਾਈ ਸੁਬੇਗ ਸਿੰਘ ਭਜਨ-ਬੰਦਗੀ ਕਰਨ ਵਾਲੇ, ਰਹਿਤ ਵਿਚ ਪੂਰੇ, ਸਿੱਖ ਆਚਰਨ ਦੀ ਮੂਰਤ ਸਨ। ਉਹ ਪੜ੍ਹੇ-ਲਿਖੇ ਅਤੇ ਫ਼ਾਰਸੀ ਦੇ ਵਿਦਵਾਨ ਸਨ। ਸਰਕਾਰ ਵਿਚ ਉਨ੍ਹਾਂ ਦੀ ਚੰਗੀ ਸਾਖ ਸੀ। ਆਪਣੇ ਅਸਰ ਰਸੂਖ ਕਰਕੇ ਉਹ ਜ਼ਮੀਨਾਂ ਆਦਿ ਦੇ ਠੇਕੇ ਸਰਕਾਰ ਤੋਂ ਲੈਂਦੇ ਸਨ। ਆਪਣੀ ਯੋਗਤਾ ਅਤੇ ਅਸਰ-ਰਸੂਖ ਕਰਕੇ ਉਹ ਲਾਹੌਰ ਦੇ ਕੋਤਵਾਲ ਵੀ ਨਿਯੁਕਤ ਹੋਏ। ਇਸ ਜ਼ਿੰਮੇਵਾਰੀ ਨੂੰ ਉਨ੍ਹਾਂ ਨੇ ਵਧੀਆ ਢੰਗ ਨਾਲ ਨਿਭਾਇਆ। ਉਸ ਸਮੇਂ ਦੌਰਾਨ ਲਾਹੌਰ ਦੇ ਵਸਨੀਕ ਬੜੇ ਖੁਸ਼ ਸਨ, ਕਿਉਂਕਿ ਮਾਹੌਲ ਸ਼ਾਂਤੀ ਵਾਲਾ ਬਣਿਆ ਰਿਹਾ। ਭਾਈ ਸੁਬੇਗ ਸਿੰਘ ਦੀ ਸਿੱਖਾਂ ਵਿਚ ਖਾਸ ਪਹਿਚਾਣ ਸੀ:

**ਤੁਰਕ ਉਸੇ ਖਾਲਸੇ ਵੱਲ ਤੋਰੈਂ।**
**ਖਾਲਸਾ ਭੀ ਤਿਸਕੋ ਭਲ ਲੋਰੈਂ।**
**ਕੋਈ ਤੁਰਕਨ ਪਰੈ ਜ਼ਰੂਰੀ ਕਾਮ।**
**ਤੌਂ ਉਸ ਭੇਜੈਂ ਕਰ ਕਰ ਸਲਾਮ।** (ਸ੍ਰੀ ਗੁਰੂ ਪੰਥ ਪ੍ਰਕਾਸ਼)

ਸਿੱਖਾਂ ਵਿਰੁੱਧ ਅੱਤਿਆਚਾਰ ਰੁਕਣ ਦਾ ਨਾਂ ਨਹੀਂ ਸੀ ਲੈ ਰਿਹਾ। ਕਈ ਸਾਲਾਂ ਤੋਂ ਮਰਨ-ਮਾਰਨ ਚੱਲ ਰਿਹਾ ਸੀ। ਇਨ੍ਹਾਂ ਅੱਤਿਆਚਾਰਾਂ ਨੇ ਸਿੱਖਾਂ ਨੂੰ ਟਸ ਤੋਂ ਮਸ ਨਾ ਕੀਤਾ। ਨਿੱਤ ਦਿਨ ਸਿੱਖ ਬਲਵਾਨ ਹੁੰਦੇ ਜਾਂਦੇ ਸਨ। ਸਰਕਾਰ ਸਿੱਖਾਂ ਨਾਲ ਸਿੱਝਣ ਲਈ ਅਪਣਾਏ ਸਖ਼ਤ ਵਤੀਰੇ ਤੋਂ ਅੱਕ ਤੇ ਥੱਕ ਗਈ ਸੀ। ਉਨ੍ਹਾਂ ਨੇ ਸਖਤੀ ਤੋਂ ਹਟ ਕੇ ਸਿੱਖਾਂ ਨੂੰ ਜਾਗੀਰ ਆਦਿ ਦੇ ਕੇ ਖੁਸ਼ ਕਰਨ ਦੀ ਨੀਤੀ ਘੜੀ। ਸੰਨ

---

**ਸਕੱਤਰ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

੧੭੩੩ ਈ: 'ਚ ਲਾਹੌਰ ਦੇ ਗਵਰਨਰ ਜ਼ਕਰੀਆ ਖਾਂ ਨੇ ਸਿੱਖਾਂ ਪ੍ਰਤੀ ਸਖਤੀ ਕਰਨ ਬਾਰੇ ਸੁਝਾਅ ਤੇ ਆਪਣੀਆਂ ਮੁਸ਼ਕਲਾਂ ਦਿੱਲੀ ਬਾਦਸ਼ਾਹ ਨੂੰ ਭੇਜੀਆਂ। ਉਸ ਨੇ ਇਕ ਸੁਝਾਅ ਦਿੱਤਾ ਕਿ ਸਿੱਖਾਂ ਨੂੰ ਇਕ ਜਾਗੀਰ ਦੇ ਦਿੱਤੀ ਜਾਵੇ ਅਤੇ ਉਨ੍ਹਾਂ ਦੇ ਇਕ ਆਗੂ ਨੂੰ ਨਵਾਬ ਦਾ ਖ਼ਿਤਾਬ ਦੇ ਦਿੱਤਾ ਜਾਵੇ। ਦਿੱਲੀ ਬਾਦਸ਼ਾਹ ਨੇ ਜ਼ਕਰੀਆ ਖਾਂ ਦੀ ਸਲਾਹ ਮੰਨ ਲਈ। ਪਰ ਸਿੱਖਾਂ ਨਾਲ ਗੱਲਬਾਤ ਕੌਣ ਕਰੇ? ਇਸ ਦੀ ਜ਼ਿੰਮੇਵਾਰੀ ਭਾਈ ਸੁਬੇਗ ਸਿੰਘ 'ਤੇ ਪਾਈ ਗਈ। ਭਾਈ ਸੁਬੇਗ ਸਿੰਘ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਜੁੜੇ ਸਰਬੱਤ ਖਾਲਸੇ ਕੋਲ ਗਏ। ਸਰਕਾਰ ਨਾਲ ਮਿਲਵਰਤਨ ਕਰਨ ਦੇ ਦੋਸ਼ ਵਿਚ ਤਨਖਾਹ ਲਾਉਣ ਅਤੇ ਸਜ਼ਾ ਭੁਗਤਨ ਪਿੱਛੋਂ ਭਾਈ ਸੁਬੇਗ ਸਿੰਘ ਨੇ ਲਾਹੌਰ ਸਰਕਾਰ ਦੇ ਪ੍ਰਸਤਾਵ ਬਾਰੇ ਗੱਲ ਕੀਤੀ। ਇਸ ਪ੍ਰਸਤਾਵ ਅਧੀਨ ਸਰਕਾਰ ਵੱਲੋਂ ਨਵਾਬ ਦਾ ਖ਼ਿਤਾਬ ਅਤੇ ਦੀਪਾਲਪੁਰ, ਕੰਗਣਵਾਲਾ ਤੇ ਝਬਾਲ ਦੇ ਪਰਗਣਿਆਂ ਦੀ ਇਕ ਜਾਗੀਰ, ਜਿਸ ਵਿੱਚੋਂ ਇੱਕ ਲੱਖ ਰੁਪਏ ਦੀ ਸਲਾਨਾ ਆਮਦਨ ਹੁੰਦੀ ਸੀ, ਦੀ ਪੇਸ਼ਕਸ਼ ਕੀਤੀ ਗਈ। ਸਿੰਘਾਂ ਨੇ ਇਸ ਨੂੰ ਇੱਕਦਮ ਠੁਕਰਾ ਦਿੱਤਾ।ਅਖੀਰ ਭਾਈ ਸੁਬੇਗ ਸਿੰਘ ਦੀ ਪ੍ਰੇਰਨਾ ਸਦਕਾ ਪੰਥ ਨੇ ਸਰਕਾਰੀ ਪੇਸ਼ਕਸ਼ ਪ੍ਰਵਾਨ ਕਰ ਲਈ। ਉਸ ਵੇਲੇ ਦੀਵਾਨ ਦਰਬਾਰਾ ਸਿੰਘ ਨੂੰ ਨਵਾਬੀ ਲਈ ਚੁਣਿਆ ਗਿਆ ਪਰ ਉਨ੍ਹਾਂ ਨੇ ਨਾਂਹ ਕਰ ਦਿੱਤੀ ਤੇ ਕਿਹਾ ਕਿ "ਇਸ ਨਵਾਬੀ ਵਿਚ ਕੀ ਪਿਆ, ਸਾਨੂੰ ਤਾਂ ਗੁਰੂ ਨੇ ਰਾਜ ਦੇਣ ਦਾ ਵਚਨ ਕੀਤਾ ਹੋਇਆ ਹੈ। ਗੁਰੂ ਦਾ ਵਚਨ ਜ਼ਰੂਰ ਪੂਰਾ ਹੋਵੇਗਾ।"

ਹਮ ਕੋ ਸਤਿਗੁਰ ਬਚਨ ਪਾਤਿਸ਼ਾਹੀ। ਹਮ ਕੋ ਜਾਪਤ ਢਿਗ ਸੋਊ ਆਹੀ ॥੩੬॥
ਹਮ ਰਾਖਤ ਪਾਤਿਸ਼ਾਹੀ ਦਾਵਾ। ਜਾਂ ਇਤਕੋ ਜਾਂ ਅਗਲੋ ਪਾਵਾ।
ਜੋ ਸਤਿਗੁਰ ਸਿੱਖਨ ਕਹੀ ਬਾਤ। ਹੋਗੁ ਸਾਈ ਨਹਿੰ ਖਾਲੀ ਜਾਤ ॥੩੭॥

(ਸ੍ਰੀ ਗੁਰੂ ਪੰਥ ਪ੍ਰਕਾਸ਼)

ਹੋਰਨਾਂ ਪ੍ਰਮੁੱਖ ਸਿੱਖਾਂ ਨੂੰ ਵੀ ਨਵਾਬੀ ਲੈਣ ਲਈ ਕਿਹਾ ਪਰ ਸਭ ਨੇ ਸਿਰ ਹਿਲਾ ਦਿੱਤਾ। ਅਖੀਰ ਇਹ ਖਿਤਾਬ ਸੇਵਾ ਦੇ ਪੁੰਜ ਤੇ ਬਹਾਦਰ ਯੋਧੇ ਸ. ਕਪੂਰ ਸਿੰਘ ਦੀ ਝੋਲੀ ਪਿਆ। ਉਨ੍ਹਾਂ ਨੇ ਖਾਲਸੇ ਦੀ ਆਗਿਆ ਨਾਲ ਪੰਜ ਸਿੰਘਾਂ ਦੇ ਚਰਨਾਂ ਨੂੰ ਨਵਾਬੀ ਦੀ ਖਿੱਲਤ ਛੁਹਾ ਕੇ ਸਿਰੋਪਾ ਲੈ ਲਿਆ:

**ਸਿੰਘ ਕਪੂਰ ਝਲੈ ਪੱਖੋ ਥੋਈ।**
**ਕ੍ਰਿਪਾ ਨਜ਼ਰ ਪੰਥ ਉਸ ਵੱਲ ਹੋਈ।...**
**ਪੰਚ ਭੁਜੰਗੀਅਨ ਚਰਨੀ ਛੁਹਾਇ।**
**ਧਰੋ ਸੀਸ ਮੋਹਿ ਪਵਿਤ੍ਰ ਕਰਾਇ ॥੪੭॥** (ਸ੍ਰੀ ਗੁਰੂ ਪੰਥ ਪ੍ਰਕਾਸ਼)

ਇਸ ਤਰ੍ਹਾਂ ਭਾਈ ਸੁਬੇਗ ਸਿੰਘ ਦੇ ਯਤਨਾਂ ਸਦਕਾ ਕੁਝ ਸਮੇਂ ਲਈ ਪੰਜਾਬ ਵਿਚ ਮਾਹੌਲ ਠੀਕ ਹੋ ਗਿਆ। ਇਨ੍ਹਾਂ ਹੀ ਦਿਨਾਂ ਵਿਚ ਭਾਈ ਸੁਬੇਗ ਸਿੰਘ ਦੇ ਪਰਵਾਰ ਉੱਤੇ ਹੋਰ ਆਫ਼ਤ ਆ ਪਈ। ਉਨ੍ਹਾਂ ਦਾ ੧੮ ਵਰ੍ਹਿਆਂ ਦਾ ਨੌਜੁਆਨ ਪੁੱਤਰ ਭਾਈ ਸ਼ਾਹਬਾਜ਼ ਸਿੰਘ ਸੀ। ਉਹ ਇਕ ਮੁਸਲਮਾਨ ਸਕੂਲ ਵਿਚ ਪੜ੍ਹਦਾ ਸੀ। ਉਹ ਹੋਣਹਾਰ, ਜੁਆਨ, ਬਹੁਤ ਸੁੰਦਰ ਤੇ ਸਿਆਣਾ ਸੀ। ਮੁਸਲਮਾਨ ਧਰਮ ਤੇ ਸਿਧਾਂਤਾਂ ਬਾਰੇ ਉਸ ਨੂੰ ਬੜੀ ਜਾਣਕਾਰੀ ਸੀ। ਉਹ ਅੰਤਰ-ਧਰਮ ਦਰਸ਼ਨ ਬਾਰੇ ਪੂਰਾ ਜਾਣੂ ਸੀ। ਮੁੱਲਾਂ, ਜਿਸ ਕੋਲ ਉਹ ਵਿੱਦਿਆ ਪ੍ਰਾਪਤ ਕਰਦਾ ਸੀ, ਉਹ ਉਸ ਨੂੰ ਮੁਸਲਮਾਨ ਬਣਾ ਕੇ ਆਪਣੀ ਲੜਕੀ ਦਾ ਰਿਸ਼ਤਾ ਉਸ ਨਾਲ ਕਰਨਾ ਚਾਹੁੰਦਾ ਸੀ, ਇਸ ਲਈ ਭਾਈ ਸ਼ਾਹਬਾਜ਼ ਸਿੰਘ ਨੂੰ ਪ੍ਰੇਰਿਆ ਗਿਆ। ਉਸ ਨੇ ਮੁਸਲਮਾਨ ਬਣਨ ਤੋਂ ਨਾਂਹ ਕਰ ਦਿੱਤੀ ਤੇ ਇਕ ਝੂਠੀ ਤੁਹਮਤ ਲਾ ਕੇ ਉਸ ਨੂੰ ਫੜ ਲਿਆ। ਭਾਈ ਸੁਬੇਗ ਸਿੰਘ ਸਿੱਖਾਂ ਨੂੰ ਸਰਕਾਰ ਦੀਆਂ ਗੁਪਤ ਖ਼ਬਰਾਂ ਪਹੁੰਚਾਉਣ ਦੇ ਇਲਜ਼ਾਮ ਵਜੋਂ ਫੜ ਲਏ ਗਏ।

ਕੁਝ ਚਿਰ ਲਈ ਤਾਂ ਕੇਸ ਬੰਦ ਰਿਹਾ। ਜ਼ਕਰੀਆ ਖਾਂ ਦੀ ਮੌਤ ਪਿੱਛੋਂ ਉਸ ਦਾ ਪੁੱਤਰ ਯਹੀਆ

ਖਾਂ ਲਾਹੌਰ ਦਾ ਸੂਬੇਦਾਰ ਬਣਿਆ ਤਾਂ ਉਸ ਨੇ ਦੀਵਾਨ ਲਖਪਤ ਰਾਏ ਨੂੰ ਆਪਣਾ ਦੀਵਾਨ ਬਣਾਇਆ। ਸਿੱਖਾਂ ਉੱਤੇ ਮੁੜ ਸਖਤੀ ਦਾ ਦੌਰ ਸ਼ੁਰੂ ਹੋ ਗਿਆ। ਮੁੱਲਾਂ, ਕਾਜ਼ੀਆਂ ਤੇ ਲਖਪਤ ਰਾਏ ਦੀ ਚੁੱਕਣਾ 'ਤੇ ਭਾਈ ਸੁਬੇਗ ਸਿੰਘ ਦਾ ਕੇਸ ਮੁੜ ਖੋਲ੍ਹਿਆ ਗਿਆ। ਭਾਈ ਸੁਬੇਗ ਸਿੰਘ ਤੇ ਉਨ੍ਹਾਂ ਦੇ ਪੁੱਤਰ ਭਾਈ ਸ਼ਾਹਬਾਜ਼ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਖਾਨ ਬਹਾਦਰ ਯਹੀਆ ਖਾਂ ਨੇ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ਼ ਸਿੰਘ ਨੂੰ ਆਪਣਾ ਧਰਮ ਛੱਡਣ ਅਤੇ ਮੁਸਲਮਾਨ ਬਣਨ ਲਈ ਕਿਹਾ। ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ। ਇਨਕਾਰ ਕਰਨ 'ਤੇ ਚਰਖੜੀ 'ਤੇ ਚਾੜਨ ਦਾ ਡਰਾਵਾ ਦਿੱਤਾ:

ਕਹਯੋ ਨ੍ਵਾਬ ਤੁਮ ਆਵੋ ਦੀਨ। ਲੇਵੋ ਦਾਮ ਔ ਕਾਮ ਔ ਜ਼ਮੀਨ ॥੭॥
ਨਹੀਂ ਤੋ ਮਰਨੋਂ ਕਰ ਮਨਜ਼ੂਰ। ਚੜ੍ਹੋ ਚਰਖ ਗਿਰ ਹੋਵੇ ਚੂਰ ॥ (ਸ੍ਰੀ ਗੁਰੂ ਪੰਥ ਪ੍ਰਕਾਸ਼)

ਪਿਉ-ਪੁੱਤਰ ਦੋਹਾਂ ਨੇ ਇਸਲਾਮ ਧਰਮ ਧਾਰਨ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਹਰ ਤਰ੍ਹਾਂ ਦੇ ਤਸੀਹੇ ਸਹਿਣ ਲਈ ਤਿਆਰ ਹੋ ਗਏ। ਭਾਈ ਸੁਬੇਗ ਸਿੰਘ ਅਤੇ ਭਾਈ ਸ਼ਾਹਬਾਜ਼ ਸਿੰਘ ਨੇ ਕਿਹਾ ਕਿ ਜਿਵੇਂ ਤੁਹਾਨੂੰ ਤੁਹਾਡਾ ਧਰਮ ਪਿਆਰਾ ਹੈ, ਉਸੇ ਤਰ੍ਹਾਂ ਸਾਨੂੰ ਵੀ ਆਪਣਾ ਧਰਮ ਪਿਆਰਾ ਹੈ। ਮਰਨ ਦਾ ਡਰ ਨਹੀਂ, ਮੌਤ ਕਦੇ ਵੀ ਆ ਸਕਦੀ ਹੈ। ਯਹੀਆ ਖਾਂ ਨੇ ਚਰਖੜੀ ਚਾੜਨੇ ਦਾ ਫੁਰਮਾਨ ਕਾਜ਼ੀ ਰਾਹੀਂ ਕਰਵਾਇਆ। ਪਹਿਲਾਂ ਦੋਹਾਂ ਨੂੰ ਵਾਰੀ-ਵਾਰੀ ਚਰਖੜੀ ਉੱਤੇ ਚੜ੍ਹਾਇਆ। ਦੋਹਾਂ ਸਿੰਘਾਂ ਨੇ ਅਕਾਲ ਪੁਰਖ ਦੇ ਭਾਣੇ ਅੰਦਰ ਉਸ ਦਾ ਸਿਮਰਨ ਕਰਦਿਆਂ ਤਸੀਹੇ ਝੱਲੇ:

ਉਚੇ ਚਾੜ੍ਹ ਫਿਰ ਬਹੁਤ ਘੁਮਾਯਾ। ਵਾਹਿਗੁਰੂ ਤਿਨ ਨਾਂਹਿ ਭੁਲਾਯਾ।
ਜਯੋਂ ਜਯੋਂ ਮੁਖ ਤੇ ਗੁਰੂ ਉਚਾਰੇ। ਅਕਾਲ ਅਕਾਲ ਕਰ ਊਚ ਪੁਕਾਰੇ ॥੧੪॥
(ਸ੍ਰੀ ਗੁਰੂ ਪੰਥ ਪ੍ਰਕਾਸ਼)

ਪਿਉ- ਪੁੱਤਰ ਦੋਹਾਂ ਨੂੰ ਵੱਖ-ਵੱਖ ਕਰ ਕੇ ਇਕ ਦੂਜੇ ਦੇ ਮੁਸਲਮਾਨ ਬਣਨ ਬਾਰੇ ਅਫਵਾਹਾਂ ਉਡਾਈਆਂ ਗਈਆਂ। ਪੁੱਤਰ ਨੂੰ ਕਿਹਾ ਗਿਆ ਕਿ "ਤੂੰ ਬਾਲਕ ਬੁੱਧੀ ਹੈਂ। ਦੁਨੀਆ ਵੇਖਣ ਦੀ ਤੇਰੀ ਉਮਰ ਹੈ। ਤੇਰੇ ਪਿਤਾ ਨੇ ਸਭ ਕੁਝ ਵੇਖ ਲਿਆ ਹੈ। ਤੇਰੀ ਖਾਣ-ਪੀਣ, ਹੰਢਾਉਣ ਦੀ ਉਮਰ ਹੈ। ਤੂੰ ਸਿਆਣਾ ਹੈਂ। ਫ਼ਾਰਸੀ ਪੜ੍ਹਿਆ ਹੋਇਆ ਹੈਂ। ਇਸ ਲਈ ਹਠ ਛੱਡ ਕੇ ਇਸਲਾਮ ਕਬੂਲ ਕਰ ਅਤੇ ਸੁਖ ਮਾਣ।"

ਦੀਨ ਮੁਹੰਮਦੀ ਕਰ ਕਬੂਲ ਤੂੰ ਸਰਦਾਰੀ ਬਡ ਪਾਹੈਂ।
ਤੂੰ ਤੋ ਪਢਾਯੋ ਫਾਰਸੀ ਅਰਬੀ ਬੁੱਧੀਵਾਨ ਦਿਸੈਹੈਂ।
ਅਭਿ ਨਵੇਸ ਕਾਲੇਸ ਏਹੁ ਹਠ ਛੋਡ ਕਯੋਂ ਨ ਸੁਖ ਲੈਹੈਂ।
ਖਾਇ ਪੈਨ ਲਿਯ ਪਿਦਰ ਤੁਮਾਰੇ ਬੂਢਾ ਮਰਨੋਂ ਚੈਹੈਂ।
ਖਾਣ ਪੀਣ ਦੀ ਉਮਰ ਤੁਮਾਰੀ ਤੂੰ ਕਯੋਂ ਜਿੰਦੜੀ ਦੇਹੈਂ।
ਮਜਬ ਧਰਮ ਪਰ ਮੂਰਖ ਮਰਹੈਂ ਚਤ੍ਰਨ ਮਰਤੇ ਕੋ ਹੈਂ॥ (ਪੰਥ ਪ੍ਰਕਾਸ਼)

ਦੂਜੇ ਪਾਸੇ ਭਾਈ ਸੁਬੇਗ ਸਿੰਘ ਨੂੰ ਕਿਹਾ ਕਿ ਤੂੰ ਦੀਨ ਮੰਨ ਲੈ ਅਤੇ ਆਪਣੀ ਜੜ੍ਹ ਦੁਨੀਆ ਵਿਚ ਬਣਾਈ ਰੱਖ। ਪੁੱਤਰਾਂ ਨਾਲ ਹੀ ਬੰਸ ਚੱਲਦੀ ਹੈ। ਕੁਲ ਦਾ ਨਿਸ਼ਾਨ ਰਹਿ ਜਾਵੇਗਾ। ਭਾਈ ਸੁਬੇਗ ਸਿੰਘ ਨੇ ਕਿਹਾ, " ਮੈਂ ਆਪਣੇ ਪੁੱਤਰ ਨੂੰ ਗੁਰੂ-ਸਿੱਖਿਆ ਦਿੱਤੀ ਹੈ। ਉਹੀ ਰੱਖਦਾ ਹੈ, ਉਹੀ ਮਾਰਦਾ ਹੈ। ਜ਼ਿੰਦਗੀ ਦੀ ਪਰਤੀਤ ਨਾਲੋਂ ਸਾਨੂੰ ਧਰਮ ਪਿਆਰਾ ਹੈ। ਧਰਮ ਗੁਆ ਕੇ ਜੀਊਣ ਦਾ ਕੀ ਅਰਥ ਹੈ? ਗੁਰੂ ਪਾਤਸ਼ਾਹ ਨੇ ਸਾਡੇ ਲਈ ਚਾਰੇ ਪੁੱਤਰ ਵਾਰ ਦਿੱਤੇ, ਸਰਬੰਸ ਕੁਰਬਾਨ ਕਰ ਦਿੱਤਾ। ਮੈਂ ਆਪਣੀ ਕੁਲ ਰੱਖਾਂ, ਇਹ ਕਿਹੜੀ ਕੁਲ ਦੀ ਵਡਿਆਈ ਹੈ?"

ਸਿੱਖਨ ਕਾਜ ਸੁ ਗੁਰੂ ਹਮਾਰੇ। ਸੀਸ ਦੀਓ ਨਿਜ ਸਨ ਪਰਵਾਰੈ।
ਚਾਰੇ ਪੁਤਰ ਜਾਨ ਕੁਹਾਏ। ਸੋ ਚੰਡੀ ਕੀ ਭੇਟ ਕਰਾਏ।

ਹਮ ਕਾਰਨ ਗੁਰ ਕੁਲਹਿ ਗਵਾਈ। ਹਮ ਕੁਲ ਰਾਖੈਂ ਕੌਣ ਬਡਾਈ ॥੨੮॥

(ਸ੍ਰੀ ਗੁਰੂ ਪੰਥ ਪ੍ਰਕਾਸ਼)

ਮੁੜ ਤਸੀਹੇ ਦਿੱਤੇ ਜਾਣ ਲੱਗੇ। ਕੇਸ ਉੱਪਰ ਬੰਨ੍ਹੇ ਗਏ। ਚਾਬੁਕ ਮਾਰ-ਮਾਰ ਚਮੜੀ ਉਧੇੜ ਦਿੱਤੀ ਗਈ। ਚਰਖੜੀ 'ਤੇ ਮੁੜ ਚੜ੍ਹਾ ਗੇੜੇ ਦਿੱਤੇ ਗਏ। ਭਾਈ ਸ਼ਾਹਬਾਜ਼ ਸਿੰਘ ਦੇ ਮੂੰਹੋਂ ਅਕਾਲ-ਅਕਾਲ ਦੀ ਉੱਚੀ ਆਵਾਜ਼ ਆਉਂਦੀ ਰਹੀ। ਆਵਾਜ਼ ਕੁਝ ਮੱਧਮ ਪਈ ਤਾਂ ਉਹ ਨਿਢਾਲ ਹੋ ਗਿਆ। ਜੱਲਾਦ ਨੇ ਉਸ ਨੂੰ ਪੁੱਛਿਆ ਕਿ "ਕੀ ਇਸਲਾਮ ਕਬੂਲ ਹੈ?" ਤਾਂ ਉਸ ਨੇ ਨਿਢਾਲ ਹੋਏ ਭਾਈ ਸ਼ਾਹਬਾਜ਼ ਸਿੰਘ ਦਾ ਸਿਰ ਨੀਵਾਂ ਦੇਖ ਸਮਝਿਆ ਕਿ ਉਸ ਨੇ 'ਹਾਂ' ਕਰ ਦਿੱਤੀ ਹੈ। ਇਸ 'ਤੇ ਭਾਈ ਸੁਬੇਗ ਸਿੰਘ ਦੀ ਚਰਖੜੀ ਰੋਕ ਦਿੱਤੀ। ਪਿਤਾ ਨੇ ਪੁੱਤਰ ਵੱਲ ਦੇਖਿਆ। ਪਿਤਾ ਦੀਆਂ ਅੱਖਾਂ ਵਿੱਚੋਂ ਸ਼ਹਾਦਤ ਦਾ ਨੂਰ ਤੱਕ ਪੁੱਤਰ ਮੁੜ ਸੰਭਲ ਗਿਆ।, ਉਸ ਨੇ ਉੱਚੀ ਜੈਕਾਰਾ ਛੱਡਿਆ ਅਤੇ ਅਕਾਲ-ਅਕਾਲ ਦੇ ਨਾਹਰੇ ਗੂੰਜਣ ਲੱਗ ਪਏ। ਯਹੀਆ ਖਾਂ ਤੇ ਜੱਲਾਦ ਹੋਰ ਗੁੱਸੇ ਵਿਚ ਆ ਗਏ। ਉਨ੍ਹਾਂ ਫਿਰ ਚਰਖੜੀ ਚਲਾਈ ਜਦੋਂ ਤਕ ਕਿ ਦੋਵੇਂ ਪਿਉ-ਪੁੱਤਰ ਅਕਾਲ ਪੁਰਖ ਨੂੰ ਪਿਆਰੇ ਨਾ ਹੋ ਗਏ। ਚਰਖੜੀਆਂ 'ਤੇ ਚੜ੍ਹ ਸਿੱਖੀ ਸਿਦਕ ਨੂੰ ਕੇਸਾਂ-ਸੁਆਸਾਂ ਸੰਗ ਨਿਬਾਹੁਣ ਦਾ ਸਮਾਂ ੧੭੪੫ ਈ: ਦਾ ਸੀ। ਇਹ ਭਾਈ ਸੁਬੇਗ ਸਿੰਘ ਅਤੇ ਭਾਈ ਸ਼ਾਹਬਾਜ਼ ਸਿੰਘ ਦੀ ਬੀਰਤਾ, ਅਡੋਲਤਾ ਦਾ ਪ੍ਰਗਟਾਵਾ ਚਰਖੜੀ ਨੂੰ ਪਿਆਰ ਕਰਦੇ ਹੋਏ ਹੁੰਦਾ ਹੈ, ਜਦੋਂ ਆਪ ਕਹਿੰਦੇ ਹਨ- ਧੰਨ ਹੈ ਚਰਖੜੀ ਅਤੇ ਧੰਨ ਹੈ ਇਹ ਘੜੀ, ਜਦੋਂ ਜੀਵਨ ਗੁਰੂ ਅਤੇ ਧਰਮ ਦੇ ਲੇਖੇ ਲੱਗੇ ਤਾਂ ਫਿਰ ਇਹੀ ਬੋਲ ਫੁਟਦੇ ਹਨ:

ਸੁਬੇਗ ਸਿੰਘ ਤਬ ਕੁਰਨਸ਼ ਕਰੀ। ਧੰਨ ਚਰਖੜੀ ਧੰਨ ਯਹ ਘਰੀ ॥੮॥<br>
ਚਾੜ੍ਹ ਚਰਖੜੀ ਹਮੈਂ ਗਿਰਾਵੋ। ਸੋ ਅਬ ਹਮ ਕੋ ਢੀਲ ਨਾ ਲਾਵੋ॥<br>
ਹਮ ਤੋ ਗੁਰ ਕੇ ਸਿੱਖ ਸਦਾਵੈਂ। ਗੁਰ ਕੇ ਹੇਤ ਪ੍ਰਾਣ ਭਲ ਜਾਵੈਂ ॥੯॥

(ਸ੍ਰੀ ਗੁਰੂ ਪੰਥ ਪ੍ਰਕਾਸ਼)

**ਹਵਾਲਾ-ਸ੍ਰੋਤ:**


੧. ਅਠਾਰ੍ਹਵੀਂ ਸਦੀ ਵਿਚ ਬੀਰ ਪਰੰਪਰਾ ਦਾ ਵਿਕਾਸ, ਪ੍ਰਿੰ. ਸਤਿਬੀਰ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੮੭.

੨. ਸਿੱਖ ਇਤਿਹਾਸ, ਪ੍ਰਿੰ. ਤੇਜਾ ਸਿੰਘ, ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫.

੩. ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਭਾਈ ਰਤਨ ਸਿੰਘ ਭੰਗੂ, ਸੰਪਾਦਕ ਡਾ. ਬਲਵੰਤ ਸਿੰਘ, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੦੪.

੪. ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੮੭.

੫. ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੯੧.

੬. History of the Sikhs, Vol, Dr. Hari Ram Gupta, Munshiram Manohar Lal, New Delhi, ੧੯੭੮.

੭. Sikh Martyrs, Bhagat Lakshman Singh, Lahore Book Shop, Ludhiana ੧੯੮੧.

# ਹੋਲੀ ਦੇ ਦਿਨ ਬੱਬਰ ਅਕਾਲੀਆਂ ਦੀ ਸ਼ਹੀਦੀ

*-ਸ. ਸਿਮਰਜੀਤ ਸਿੰਘ**

ਭਾਰਤ ਨੂੰ ਅੰਗਰੇਜ਼ੀ ਹਕੂਮਤ ਤੋਂ ਅਜ਼ਾਦ ਕਰਵਾਉਣ ਵਿਚ 'ਬੱਬਰ ਅਕਾਲੀ ਲਹਿਰ' ਦਾ ਅਹਿਮ ਯੋਗਦਾਨ ਹੈ। ਪਹਿਲੀ ਵਿਸ਼ਵ-ਜੰਗ ਦੌਰਾਨ ਗ਼ਦਰੀ ਅਜ਼ਾਦੀ ਘੁਲਾਟੀਆਂ ਵੱਲੋਂ ਮਾਰਿਆ ਹੰਭਲਾ ਸਿਰੇ ਨਹੀਂ ਸੀ ਚੜ੍ਹ ਸਕਿਆ ਪਰੰਤੂ ਇਸ ਲਹਿਰ ਨੇ ਪੰਜਾਬੀਆਂ ਦੇ ਮਨਾਂ ਵਿਚ ਅੰਗਰੇਜ਼ਾਂ ਤੋਂ ਅਜ਼ਾਦ ਹੋਣ ਲਈ ਜਾਗ੍ਰਿਤੀ ਪੈਦਾ ਕਰ ਦਿੱਤੀ ਸੀ। ਇਸ ਲਹਿਰ ਨੇ ਪੰਜਾਬੀਆਂ ਨੂੰ ਆਪਣਾ ਪਿਛੋਕੜ ਯਾਦ ਕਰਵਾ ਦਿੱਤਾ ਸੀ ਅਤੇ ਦੇਸ਼ ਕੌਮ 'ਤੇ ਮਰ ਮਿਟਣ ਦੀ ਸੁੱਤੀ ਅਣਖ਼ ਨੂੰ ਜਗਾ ਦਿੱਤਾ ਸੀ। ਪੰਜਾਬੀਆਂ ਨੇ ਆਪਣੇ ਦੇਸ਼ ਲਈ ਮੁੜ ਤੋਂ ਕੁਰਬਾਨੀਆਂ ਦੀ ਝੜੀ ਲਗਾ ਦਿੱਤੀ।

ਸੰਨ ੧੯੧੪ ਈ: ਵਿਚ ਅੰਗਰੇਜ਼ਾਂ ਨੇ ਦਿੱਲੀ ਵਿਖੇ ਇਕ ਅੰਗਰੇਜ਼ ਦੇ ਘਰ ਨੂੰ ਜਾਣ ਵਾਲੀ ਸੜਕ ਨੂੰ ਸਿੱਧਾ ਕਰਨ ਲਈ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਕੰਧ ਢਾਹ ਦਿੱਤੀ। ਅੰਗਰੇਜ਼ਾਂ ਦੀ ਇਸ ਘਿਨਾਉਣੀ ਕਾਰਵਾਈ ਦਾ ਸਿੱਖਾਂ ਨੇ ਵਧ-ਚੜ੍ਹ ਕੇ ਵਿਰੋਧ ਕੀਤਾ। ਇਸ ਤੋਂ ਬਾਅਦ ਕਾਮਾਗਾਟਾਮਾਰੂ ਜਹਾਜ਼ 'ਤੇ ਹਮਲਾ ਕਰ ਕੇ ਭਾਰਤੀਆਂ ਨੂੰ ਇਹ ਅਹਿਸਾਸ ਕਰਵਾ ਦਿੱਤਾ ਕਿ ਉਹ ਅੰਗਰੇਜ਼ਾਂ ਦੇ ਗ਼ੁਲਾਮ ਹਨ। ਦੂਜੀ ਵਿਸ਼ਵ-ਜੰਗ ਦੌਰਾਨ ਅੰਗਰੇਜ਼ਾਂ ਨੇ ਪੰਜਾਬੀਆਂ ਦੀ ਸੂਰਮਗਤੀ ਨੂੰ ਦੇਖਦਿਆਂ ਉਨ੍ਹਾਂ ਨੂੰ ਵੱਧ ਤੋਂ ਵੱਧ ਫ਼ੌਜ ਵਿਚ ਭਰਤੀ ਕਰ ਲਿਆ। ਪੰਜਾਬੀਆਂ ਦੇ ਮਨਾਂ ਵਿਚ ਇਹ ਗੱਲ ਪਾ ਦਿੱਤੀ ਗਈ ਕਿ ਜੰਗ ਫਤਿਹ ਹੋ ਜਾਣ ਤੋਂ ਬਾਅਦ ਅੰਗਰੇਜ਼ਾਂ ਦਾ ਰੁਖ਼ ਉਨ੍ਹਾਂ ਪ੍ਰਤੀ ਹਮਦਰਦੀ ਵਾਲਾ ਹੋ ਜਾਵੇਗਾ। ਜੰਗ ਫਤਿਹ ਹੋ ਜਾਣ ਤੋਂ ਬਾਅਦ ਪੰਜਾਬੀਆਂ ਦੇ ਸਾਰੇ ਸੁਪਨੇ ਟੁੱਟ ਗਏ, ਜਦੋਂ ਅੰਗਰੇਜ਼ਾਂ ਦਾ ਰੁਖ਼ ਬਿਲਕੁਲ ਉਲਟ ਹੋ ਗਿਆ। ਭਾਰਤੀਆਂ ਲਈ ਰੋਲਟ ਐਕਟ ਵਰਗੇ ਅਣਮਨੁੱਖੀ ਕਾਨੂੰਨ ਪਾਸ ਕਰ ਕੇ ਅਜ਼ਾਦੀ ਦੀ ਆਸ ਨੂੰ ਖ਼ਤਮ ਕਰਨ ਦੇ ਯਤਨ ਸ਼ੁਰੂ ਹੋ ਗਏ। ਪੰਜਾਬੀਆਂ ਨੇ ਇਸ ਦਾ ਡਟ ਕੇ ਵਿਰੋਧ ਕੀਤਾ। ਇਸ ਦੇ ਸਿੱਟੇ ਵਜੋਂ ਜਲ੍ਹਿਆਂ ਵਾਲੇ ਬਾਗ ਦਾ ਸ਼ਹੀਦੀ ਸਾਕਾ ਵਾਪਰਿਆ। ਇਨ੍ਹਾਂ ਦਿਨਾਂ ਵਿਚ ਗੁਰਦੁਆਰਾ ਸਾਹਿਬਾਨ ਦਾ ਮਾਮਲਾ ਸਾਹਮਣੇ ਆਇਆ। ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਅੰਗਰੇਜ਼ਾਂ ਦੇ ਝੋਲੀ-ਚੁੱਕ ਮਹੰਤਾਂ ਦੇ ਹੱਥ ਸੀ। ਇਨ੍ਹਾਂ ਮਹੰਤਾਂ ਨੇ ਸਿੱਖ ਰਹਿਤ ਮਰਯਾਦਾ ਦੇ ਉਲਟ ਕੰਮ ਕਰਨੇ ਸ਼ੁਰੂ ਕਰ ਦਿੱਤੇ। ਸਿੱਖਾਂ ਵਿਚ ਗੁਰਦੁਆਰਾ ਸਾਹਿਬਾਨ ਨੂੰ ਇਨ੍ਹਾਂ ਭ੍ਰਸ਼ਟ ਮਹੰਤਾਂ ਤੋਂ ਅਜ਼ਾਦ ਕਰਵਾਉਣ ਲਈ ਲਹਿਰ ਚੱਲ ਪਈ। ਮਹੰਤਾਂ ਤੋਂ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਵਾਉਣ ਵਾਲੀ ਲਹਿਰ ਦੇਸ਼ ਨੂੰ ਅਜ਼ਾਦ ਕਰਵਾਉਣ ਵੱਲ ਹੋ ਤੁਰੀ। ਇਸੇ ਲੜੀ ਵਿਚ 'ਗੁਰੂ ਕੇ ਬਾਗ ਦਾ ਮੋਰਚਾ' ਸ਼ੁਰੂ ਹੋਇਆ। ਲੋਕ ਸ਼ਾਂਤਮਈ ਢੰਗ ਨਾਲ ਅੰਗਰੇਜ਼ਾਂ ਦੀ ਧੱਕੇਸ਼ਾਹੀ ਦਾ ਵਿਰੋਧ ਕਰਦਿਆਂ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿੱਚੋਂ ਲੱਕੜੀਆਂ ਕੱਟਣ ਜਾਂਦੇ ਤਾਂ ਅੰਗਰੇਜ਼ ਸਰਕਾਰ ਦਾ ਪੁਲਿਸ ਅਫ਼ਸਰ ਬੀ.ਟੀ. ਉਨ੍ਹਾਂ 'ਤੇ ਲਾਠੀਆਂ ਦੀ ਮਾਰ ਦੀ ਹੱਦ ਮੁਕਾ ਦਿੰਦਾ। ਉਹ ਜ਼ਖ਼ਮੀ ਹੋਏ ਸਿੱਖਾਂ ਦੇ ਪਾਸ ਜਾ ਕੇ ਗੁਰੂ ਸਾਹਿਬਾਨ ਬਾਰੇ ਬੋਲ-ਕੁਬੋਲ ਬੋਲਦਾ। ਭਾਵੇਂ ਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਜਾਂਦੇ ਸਨ ਪਰੰਤੂ ਸਿੱਖਾਂ ਦੇ ਮਨਾਂ ਵਿਚ ਅੰਗਰੇਜ਼ਾਂ ਵਿਰੁੱਧ ਰੋਸ ਵੱਧਦਾ ਜਾ ਰਿਹਾ ਸੀ। ਸਿੱਖਾਂ ਨੇ ਅੰਗਰੇਜ਼ਾਂ ਨਾਲ ਹਥਿਆਰਬੰਦ ਟੱਕਰ ਲੈਣ ਦਾ ਮਨ ਬਣਾ ਲਿਆ। ਚਾਰੇ ਪਾਸੇ ਸਿੱਖਾਂ ਦੀਆਂ ਗ੍ਰਿਫ਼ਤਾਰੀਆਂ ਦਾ ਦੌਰ ਚੱਲ ਪਿਆ।

---

**ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਸ. ਕਿਸ਼ਨ ਸਿੰਘ ਗੜਗੱਜ ਦਾ ਜਨਮ ਜਲੰਧਰ ਛਾਉਣੀ ਨੇੜੇ ਪਿੰਡ ਬੜਿੰਗ ਵਿਖੇ ਹੋਇਆ। ਇਨ੍ਹਾਂ ਦਾ ਪਹਿਲਾ ਨਾਂ ਸਰਫ਼ਦੀਨ ਸੀ ਅਤੇ ਬਾਅਦ ਵਿਚ ਖੰਡੇ ਦੀ ਪਾਹੁਲ ਪ੍ਰਾਪਤ ਕਰ ਕੇ ਸਿੰਘ ਸਜ ਗਏ ਸਨ। ਇਨ੍ਹਾਂ ਫ਼ੌਜ ਵਿਚ ਨੌਕਰੀ ਕਰ ਕੇ ਹਵਲਦਾਰ ਤਕ ਤਰੱਕੀ ਪ੍ਰਾਪਤ ਕੀਤੀ ਸੀ। ਇਨ੍ਹਾਂ ਨੇ ਫ਼ੌਜ ਵਿਚ ਹੁੰਦਿਆਂ ਹੀ ਦੇਸ਼ ਦੀ ਅਜ਼ਾਦੀ ਲਈ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ। ਇਨ੍ਹਾਂ ਨਾਲ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਛੋਟੀ ਹਰਿਉ ਦੇ ਸ. ਸੰਤਾ ਸਿੰਘ ਵੀ ਫ਼ੌਜ 'ਚੋਂ ਨਾਂ ਕਟਵਾ ਕੇ ਆ ਰਲੇ। ਸ. ਸੰਤਾ ਸਿੰਘ ਨੇ ਸ. ਕਿਸ਼ਨ ਸਿੰਘ ਨੂੰ ਖ਼ਾਲਸਾ ਹਾਈ ਸਕੂਲ, ਜਲੰਧਰ ਦੇ ਵਿਦਿਆਰਥੀਆਂ ਨਾਲ ਮਿਲਵਾ ਕੇ ਉਨ੍ਹਾਂ ਅੰਦਰ ਦੇਸ਼-ਭਗਤੀ ਦੀ ਭਾਵਨਾ ਭਰਨੀ ਸ਼ੁਰੂ ਕਰ ਦਿੱਤੀ। ਇਨ੍ਹਾਂ ਨਾਲ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਧਾਮੀਆਂ ਕਲਾਂ ਦੇ ਸ. ਦਲੀਪ ਸਿੰਘ ਵੀ ਆਣ ਮਿਲੇ। ਸ. ਦਲੀਪ ਸਿੰਘ ਮਹੰਤਾਂ ਵੱਲੋਂ ਗੁਰਦੁਆਰਾ ਸਾਹਿਬਾਨ ਵਿਚ ਕੀਤੇ ਜਾਂਦੇ ਕੁਕਰਮਾਂ ਤੋਂ ਬਹੁਤ ਦੁਖੀ ਸਨ। ਇਨ੍ਹਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਅੰਗਰੇਜ਼ਾਂ ਦੇ ਪਿੱਠੂ ਮਹੰਤਾਂ ਪਾਸੋਂ ਅਜ਼ਾਦ ਕਰਵਾਉਣ ਲਈ ਮਰ-ਮਿਟਣ ਦਾ ਪ੍ਰਣ ਕੀਤਾ ਹੋਇਆ ਸੀ। ਇਹ ਆਪਣਾ ਪ੍ਰਣ ਪੂਰਾ ਕਰਨ ਲਈ ਸ. ਕਿਸ਼ਨ ਸਿੰਘ ਗੜਗੱਜ ਪਾਸ ਆ ਗਏ। ਜ਼ਿਲ੍ਹਾ ਜਲੰਧਰ ਦੇ ਹੀ ਪਿੰਡ ਘੁੜਿਆਲ ਦੇ ਸ. ਨੰਦ ਸਿੰਘ ਦੇ ਮਨ 'ਤੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦਾ ਬਹੁਤ ਪ੍ਰਭਾਵ ਪਿਆ। ਇਸ ਸਾਕੇ ਨੇ ਉਨ੍ਹਾਂ ਦੇ ਮਨ ਵਿਚ ਅੰਗਰੇਜ਼ਾਂ ਪ੍ਰਤੀ ਘੋਰ ਨਫ਼ਰਤ ਪੈਦਾ ਕਰ ਦਿੱਤੀ। ਇਨ੍ਹਾਂ ਰੋਸ ਵਜੋਂ ਨੌਕਰੀ ਛੱਡ ਦਿੱਤੀ ਅਤੇ ਸਿੰਘ ਸਜ ਕੇ ਨਾ-ਮਿਲਵਰਤਨ ਲਹਿਰ ਵਿਚ ਸ਼ਾਮਲ ਹੋ ਗਏ। ਇਨ੍ਹਾਂ ਨੇ ਗੁਰੂ ਕੇ ਬਾਗ ਦੇ ਮੋਰਚੇ ਵਿਚ ਵਧ-ਚੜ੍ਹ ਕੇ ਹਿੱਸਾ ਲਿਆ। ਬੱਬਰ ਅਕਾਲੀ ਲਹਿਰ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਇਹ ਬੱਬਰ ਅਕਾਲੀ ਲਹਿਰ ਵਿਚ ਸ਼ਾਮਲ ਹੋ ਗਏ।

੧੯ ਮਾਰਚ ਤੋਂ ੨੧ ਮਾਰਚ, ੧੯੨੧ ਈ: ਨੂੰ ਹੁਸ਼ਿਆਰਪੁਰ ਵਿਖੇ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਹੋਈ। ਇਸ ਕਾਨਫ਼ਰੰਸ ਵਿਚ ਮਾਸਟਰ ਮੋਤਾ ਸਿੰਘ (ਪਤਾਰਾ), ਜਥੇਦਾਰ ਕਿਸ਼ਨ ਸਿੰਘ (ਬੜਿੰਗ), ਭਾਈ ਵਤਨ ਸਿੰਘ (ਕਾਹਰੀ) ਅਤੇ ਕੁਝ ਹੋਰ ਉੱਘੇ ਵਰਕਰਾਂ ਨੇ ਇਕ ਅਲੱਗ ਤੋਂ ਮੀਟਿੰਗ ਕਰ ਕੇ ਨਨਕਾਣਾ ਸਾਹਿਬ ਵਾਲੇ ਸਾਕੇ ਵਿਚ ਸ਼ਹੀਦ ਕੀਤੇ ਗਏ ਸਿੰਘਾਂ ਦਾ ਬਦਲਾ ਲੈਣ ਲਈ ਮਤਾ ਪਕਾਇਆ, ਪਰ ਇਹ ਮਤਾ ਸਿਰੇ ਨਾ ਚੜ੍ਹ ਸਕਿਆ, ਕਿਉਂਕਿ ਜਿਨ੍ਹਾਂ ਨੂੰ ਇਹ ਕੰਮ ਸੌਂਪਿਆ ਗਿਆ ਸੀ ਉਹ ੨੩ ਮਈ, ੧੯੨੧ ਈ: ਨੂੰ ਗ੍ਰਿਫਤਾਰ ਕਰ ਲਏ ਗਏ ਸਨ। ਮਾਸਟਰ ਮੋਤਾ ਸਿੰਘ ਅਤੇ ਸ. ਕਿਸ਼ਨ ਸਿੰਘ ਗੜਗੱਜ ਰੂਪੋਸ਼ ਹੋ ਗਏ। ਇਨ੍ਹਾਂ ਨੇ ਅਜ਼ਾਦੀ ਦੀ ਲਹਿਰ ਨੂੰ ਅੱਗੇ ਤੋਰਨ ਤੋਂ ਪਹਿਲਾਂ ਵਿਚਾਰ ਕੀਤਾ ਕਿ ਗ਼ਦਰ ਲਹਿਰ ਦੇ ਸਿਰੇ ਨਾ ਚੜ੍ਹਣ ਦਾ ਇਕ ਕਾਰਨ ਇਹ ਸੀ ਕਿ ਗ਼ਦਰੀਆਂ ਨੂੰ ਆਮ ਲੋਕਾਂ ਦਾ ਮਿਲਵਰਤਨ ਨਹੀਂ ਸੀ ਮਿਲ ਸਕਿਆ, ਇਸ ਲਈ ਅਜ਼ਾਦੀ ਦੀ ਲਹਿਰ ਨੂੰ ਸਿਰੇ ਚਾੜ੍ਹਨ ਲਈ ਆਮ ਲੋਕਾਂ ਦਾ ਮਿਲਵਰਤਨ ਜ਼ਰੂਰੀ ਹੈ। ਯੋਜਨਾ ਇਹ ਤਿਆਰ ਕੀਤੀ ਗਈ ਕਿ ਲੋਕਾਂ ਵਿਚ ਪ੍ਰਚਾਰ ਲਈ ਇਕ ਜਥਾ ਤਿਆਰ ਕੀਤਾ ਜਾਵੇ ਜੋ ਮੌਕਾ ਪੈਣ 'ਤੇ ਹਥਿਆਰ ਚਲਾਉਣ ਵਿਚ ਵੀ ਮਾਹਿਰ ਹੋਵੇ। ਸਰਕਾਰ ਦੇ ਝੋਲੀ-ਚੁੱਕਾਂ ਨੂੰ ਡਰਾ-ਧਮਕਾ ਕੇ ਸਮਝਾਇਆ ਜਾਵੇ। ਇਸ ਤਰ੍ਹਾਂ ਨਵੰਬਰ, ੧੯੨੧ ਈ: ਵਿਚ ਸ. ਕਿਸ਼ਨ ਸਿੰਘ ਗੜਗੱਜ ਨੇ ਆਪਣਾ ਇੱਕ ਗੁਪਤ ਜੱਥਾ ਤਿਆਰ ਕੀਤਾ। ਉਸ ਦਾ ਨਾਮ 'ਚਕਰਵਰਤੀ ਜੱਥਾ' ਰੱਖਿਆ ਗਿਆ। ਇਸ ਜਥੇ ਨੇ ਪਿੰਡ-ਪਿੰਡ ਜਾ ਕੇ ਪ੍ਰਚਾਰ ਸ਼ੁਰੂ ਕਰ ਦਿੱਤਾ। ਇਹ ਜਿਸ ਪਿੰਡ ਵਿਚ ਜਾ ਕੇ ਜਲਸਾ ਕਰਦੇ ਸਨ ਉੱਥੇ ਠਹਿਰਦੇ ਨਹੀਂ ਸਨ, ਅਰਾਮ ਅਗਲੇ ਪਿੰਡ ਵਿਚ ਜਾ ਕੇ ਕਰਦੇ ਸਨ। ਇਸ ਤਰ੍ਹਾਂ ਦਿਨ-ਰਾਤ ਪ੍ਰਚਾਰ ਸ਼ੁਰੂ ਹੋ ਗਿਆ। ਪੁਲਿਸ ਜਦੋਂ ਸੂਹ ਮਿਲਣ 'ਤੇ ਪਹੁੰਚਦੀ ਤਾਂ ਜਥਾ ਅਗਲੇ ਪਿੰਡ ਪਹੁੰਚ ਚੁੱਕਾ ਹੁੰਦਾ ਸੀ। ਫਰਵਰੀ, ੧੯੨੨ ਈ: ਨੂੰ ਘੜਿਆਲ ਪਿੰਡ ਵਿਚ ਦੀਵਾਨ ਸਜਾਇਆ ਗਿਆ। ਇੱਥੇ ਸ. ਕਿਸ਼ਨ ਸਿੰਘ ਗੜਗੱਜ ਅਤੇ ਸ. ਸੰਤਾ ਸਿੰਘ ਨੇ ਪ੍ਰਭਾਵਸ਼ਾਲੀ ਤਕਰੀਰਾਂ ਕੀਤੀਆਂ। ਇਨ੍ਹਾਂ ਤਕਰੀਰਾਂ ਤੋਂ ਪ੍ਰਭਾਵਿਤ ਹੋ ਕੇ ਹਰੀਪੁਰ ਪਿੰਡ ਦੇ ਸ. ਕਰਮ ਸਿੰਘ ਵੀ ਇਨ੍ਹਾਂ ਨਾਲ ਰਲ ਗਏ। ਹੁਸ਼ਿਆਰਪੁਰ ਵਿਚ

ਸ. ਕਰਮ ਸਿੰਘ ਦੌਲਤਪੁਰੀਏ ਨੇ ਵੀ ਆਪਣਾ ਇਕ ਜਥਾ ਕਾਇਮ ਕਰ ਲਿਆ। ਅਗਸਤ ੧੯੨੨ ਈ: ਵਿਚ ਇਨ੍ਹਾਂ ਨੇ ਆਪਣੇ ਜਥੇ ਨੂੰ ਵੀ 'ਚੱਕਰਵਰਤੀ ਜਥੇ' ਵਿਚ ਸ਼ਾਮਲ ਕਰ ਦਿੱਤਾ ਅਤੇ ਨਵੇਂ ਜਥੇ ਦਾ ਨਾਂ ਰੱਖਿਆ ਗਿਆ- 'ਬੱਬਰ ਅਕਾਲੀ ਜਥਾ'। ਇਸ ਜਥੇ ਦਾ ਜਥੇਦਾਰ ਸ. ਕਿਸ਼ਨ ਸਿੰਘ ਗੜਗੱਜ ਨੂੰ ਬਣਾਇਆ ਗਿਆ।

ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਮਾਹਲਪੁਰ ਵਿਖੇ ਮਾਸਟਰ ਮੋਤਾ ਸਿੰਘ ਨੇ ਇਕ ਭਰਵੀਂ ਤਕਰੀਰ ਕੀਤੀ। ਪੁਲਿਸ ਨੂੰ ਪਤਾ ਲੱਗ ਗਿਆ ਤਾਂ ਮਾਸਟਰ ਜੀ ਦੇ ਵਰੰਟ ਜਾਰੀ ਹੋ ਗਏ। ਮਾਸਟਰ ਜੀ ਨੂੰ ਇਸ ਤਰ੍ਹਾਂ ਜੇਲ੍ਹ ਜਾਣਾ ਮਨਜ਼ੂਰ ਨਹੀਂ ਸੀ। ਉਹ ਰੂਪੋਸ਼ ਹੋ ਗਏ ਅਤੇ ਪਿੰਡ-ਪਿੰਡ ਜਾ ਕੇ ਆਪਣਾ ਪ੍ਰਚਾਰ ਜਾਰੀ ਰੱਖਿਆ। ਬੱਬਰ ਅਕਾਲੀਆਂ ਨੇ ਅਜ਼ਾਦੀ ਦੀ ਲਹਿਰ ਨੂੰ ਘਰ-ਘਰ ਪਹੁੰਚਾਉਣ ਲਈ ਇਕ ਪਰਚਾ ਛਾਪ ਕੇ ਲੋਕਾਂ ਤਕ ਪਹੁੰਚਾਉਣ ਦੀ ਯੋਜਨਾ ਤਿਆਰ ਕੀਤੀ। ਇਸ ਪਰਚੇ ਦਾ ਨਾਂ 'ਬੱਬਰ ਅਕਾਲੀ ਦੁਆਬਾ' ਰੱਖਿਆ ਗਿਆ। ਇਸ ਪਰਚੇ ਦੀ ਸੰਪਾਦਨਾ ਦਾ ਕੰਮ ਸ. ਕਰਮ ਸਿੰਘ ਦੌਲਤਪੁਰ ਨੇ ਸਾਂਭਿਆ। ਇਸ ਪਰਚੇ ਦੇ ਸਭ ਤੋਂ ਉੱਪਰ ਲਿਖਿਆ ਹੁੰਦਾ ਸੀ:

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥**

ਸ਼ੁਰੂ-ਸ਼ੁਰੂ ਵਿਚ ਸ. ਦਲੀਪ ਸਿੰਘ ਧਾਮੀਆਂ ਨੇ ਬੱਬਰ ਅਕਾਲੀ ਲਹਿਰ ਦੇ ਅਖ਼ਬਾਰ ਵੰਡਣ ਅਤੇ ਸੂਚਨਾਵਾਂ ਪਹੁੰਚਾਉਣ ਦਾ ਕੰਮ ਬੜੀ ਜ਼ਿੰਮੇਵਾਰੀ ਨਾਲ ਕੀਤਾ। ਇਸ ਪਰਚੇ ਰਾਹੀਂ ਦੇਸ਼-ਵਾਸੀਆਂ ਨੂੰ ਗ਼ੁਲਾਮੀ ਵਿਰੁੱਧ ਹਲੂਣਾ ਦਿੱਤਾ ਜਾਂਦਾ ਸੀ। ਗੁਰਦੁਆਰਾ ਕਿਸ਼ਨਪੁਰ, ਜਸੋਵਾਲ, ਕੋਟ ਫਤੂਹੀ ਵਿਚ ਇਸ ਪਰਚੇ ਦੀ ਛਪਾਈ ਕੀਤੀ ਜਾਂਦੀ ਸੀ।

ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕੋਟ ਫਤੂਹੀ ਬੱਬਰ ਅਕਾਲੀਆਂ ਦਾ ਗੜ੍ਹ ਬਣ ਗਿਆ। ਉੱਥੇ ਬਹੁਤ ਵਾਰ ਪ੍ਰਚਾਰ ਸਮੇਂ ਜਦੋਂ ਉੱਘੇ ਲੀਡਰਾਂ ਨੇ ਬੋਲਣਾ ਤਾਂ ਪੁਲਿਸ ਨੂੰ ਸੂਚਨਾ ਮਿਲਣ 'ਤੇ ਵੀ ਪੁਲਿਸ ਡਰਦੀ ਉੱਧਰ ਨਹੀਂ ਸੀ ਆਉਂਦੀ। ਜੇਕਰ ਆ ਵੀ ਜਾਂਦੀ ਤਾਂ ਪੰਡਾਲ ਵਿਚ ਬੈਠੇ ਸਾਰੇ ਲੋਕ ਉੱਠ ਖੜ੍ਹੇ ਹੁੰਦੇ ਅਤੇ ਰੌਲੇ-ਰੱਪੇ ਵਿਚ ਬੱਬਰ ਅਕਾਲੀ ਹਰਨ ਹੋ ਜਾਂਦੇ। ਬੱਬਰ ਅਕਾਲੀਆਂ ਦੇ ਜਥੇ ਨੇ ਅਣਥੱਕ ਪ੍ਰਚਾਰ ਕਰ ਕੇ ਦੇਸ਼ ਦੀ ਅਜ਼ਾਦੀ ਦੀ ਭਾਵਨਾ ਘਰ-ਘਰ ਪਹੁੰਚਾ ਦਿੱਤੀ। ਇਕ ਵਾਰ ਕੋਟ ਫਤੂਹੀ ਵਿਚ ਭਾਰੀ ਦੀਵਾਨ ਸਜਿਆ। ਪੁਲਿਸ ਨੂੰ ਸੂਹ ਮਿਲਣ 'ਤੇ ਪੁਲਿਸ ਨੇ ਚਾਰੇ ਪਾਸੇ ਘੇਰਾ ਪਾ ਲਿਆ। ਮਾਸਟਰ ਮੋਤਾ ਸਿੰਘ ਨੇ ਆਪਣੀ ਭਰਵੀਂ ਤਕਰੀਰ ਕੀਤੀ। ਅਖੀਰ ਵਿਚ ਪ੍ਰਧਾਨ ਸਾਹਿਬ ਦੀ ਆਗਿਆ ਨਾਲ ਸਾਰੇ ਸਰੋਤੇ ਉੱਠ ਖੜ੍ਹੇ ਹੋਏ। ਇਸੇ ਸਮੇਂ ਮਾਸਟਰ ਜੀ ਕਿੱਧਰ ਗਏ, ਕਿਸੇ ਨੂੰ ਪਤਾ ਨਾ ਲੱਗ ਸਕਿਆ, ਪੁਲਿਸ ਹੱਥ ਮਲਦੀ ਰਹਿ ਗਈ। ਇਸੇ ਤਰ੍ਹਾਂ ਮਾਸਟਰ ਜੀ ਦੀ ਡੇਢ ਸਾਲ ਤਕ ਪੁਲਿਸ ਨਾਲ ਲੁਕਣ-ਮੀਟੀ ਹੁੰਦੀ ਰਹੀ ਪਰ ਇਕ ਦਿਨ ਉਨ੍ਹਾਂ ਦੇ ਹੀ ਇਕ ਸਾਥੀ ਨੇ ਧੋਖਾ ਦੇ ਕੇ ਫੜਾ ਦਿੱਤਾ।

ਲੋਕਾਂ ਵਿਚ ਪ੍ਰਚਾਰ ਨੇ ਕਾਫੀ ਅਸਰ ਕੀਤਾ। ਆਮ ਲੋਕ ਅਜ਼ਾਦੀ ਲਈ ਤਿਆਰ ਹੋ ਚੁੱਕੇ ਸਨ। ਸਰਕਾਰ ਵੀ ਬੱਬਰ ਅਕਾਲੀਆਂ ਦੀਆਂ ਗਤੀਵਿਧੀਆਂ ਤੋਂ ਘਬਰਾਈ ਹੋਈ ਸੀ। ਅੰਗਰੇਜ਼ ਸਰਕਾਰ ਵੱਲੋਂ ਜਥੇ ਦੇ ਆਗੂਆਂ ਦੀ ਗ੍ਰਿਫ਼ਤਾਰੀਆਂ ਲਈ ਇਨਾਮਾਂ ਦੀ ਘੋਸ਼ਣਾ ਕੀਤੀ ਜਾ ਰਹੀ ਸੀ। ਸਰਕਾਰ ਅੰਨ੍ਹੇਵਾਹ ਪੈਸੇ ਖਰਚ ਕੇ ਏਜੰਟ ਭਰਤੀ ਕਰ ਰਹੀ ਸੀ। ਬੱਬਰ ਅਕਾਲੀਆਂ ਵੱਲੋਂ ਵੀ ਸਰਕਾਰੀ ਮੁਖਬਰਾਂ ਅਤੇ ਝੋਲੀ-ਚੁੱਕਾਂ ਨੂੰ ਆਪਣੀਆਂ ਕਰਤੂਤਾਂ ਤੋਂ ਬਾਜ ਆ ਜਾਣ ਦੀਆਂ ਚੇਤਾਵਨੀਆਂ ਦਿੱਤੀਆਂ ਜਾ ਰਹੀਆਂ ਸਨ। ਲੋਕ ਵੀ ਇਨ੍ਹਾਂ ਝੋਲੀ-ਚੁੱਕਾਂ ਤੋਂ ਤੰਗ ਆ ਚੁੱਕੇ ਸਨ ਅਤੇ ਬੱਬਰ ਅਕਾਲੀਆਂ ਨੂੰ ਇਨ੍ਹਾਂ ਨੂੰ ਸੋਧ ਦੇਣ ਦੀ ਸਲਾਹ ਦਿੰਦੇ ਸਨ। ਇਸੇ ਯੋਜਨਾ ਅਧੀਨ ਝੋਲੀ-ਚੁੱਕਾਂ ਨੂੰ ਸੋਧਣ ਦਾ ਕੰਮ ਸ਼ੁਰੂ ਹੋ ਗਿਆ। ਜਿੱਥੇ ਵੀ ਕਿਤੇ ਕਿਸੇ ਝੋਲੀ-ਚੁੱਕ ਦਾ ਕਤਲ ਹੁੰਦਾ ਤਾਂ ਉਸ ਪਿੰਡ ਅਤੇ ਨਾਲ ਦੇ ਪਿੰਡ ਦੇ ਬੇਗੁਨਾਹਾਂ ਨੂੰ ਪੁਲਿਸ

ਤਸੀਹੇ ਦੇਣ ਵਿਚ ਕੋਈ ਕਸਰ ਬਾਕੀ ਨਾ ਛੱਡਦੀ। ਬੱਬਰ ਅਕਾਲੀਆਂ ਨੇ ਫੈਸਲਾ ਕੀਤਾ ਕਿ ਉਨ੍ਹਾਂ ਵੱਲੋਂ ਕੀਤੇ ਕੰਮਾਂ ਦੀ ਸਜ਼ਾ ਆਮ ਲੋਕਾਂ ਨੂੰ ਨਹੀਂ ਮਿਲਣੀ ਚਾਹੀਦੀ। ਜਥੇ ਦੇ ਆਗੂਆਂ ਨੇ ਫੈਸਲਾ ਕੀਤਾ ਕਿ ਅੱਗੇ ਤੋਂ ਜਦੋਂ ਵੀ ਕਿਸੇ ਝੋਲੀ-ਚੁੱਕ ਨੂੰ ਸੋਧਿਆ ਜਾਵੇ ਤਾਂ ਤਿੰਨ ਆਗੂ ਆਪਣੇ ਨਾਂ ਦਾ ਐਲਾਨ ਕਰਿਆ ਕਰਨਗੇ ਕਿ ਇਹ ਕੰਮ ਉਨ੍ਹਾਂ ਨੇ ਕੀਤਾ ਹੈ।

ਪਹਿਲੀ ਵਾਰ ਸ. ਕਰਮ ਸਿੰਘ ਬਹਿਬਲਪੁਰ ਅਤੇ ਸ. ਉਦੈ ਸਿੰਘ ਰਾਮਗੜ੍ਹ ਦੇ ਨਾਂਵਾਂ ਦਾ ਐਲਾਨ ਕੀਤਾ ਗਿਆ। ਅੰਗਰੇਜ਼ ਸਰਕਾਰ ਨੂੰ ਭਾਜੜਾਂ ਪੈ ਗਈਆਂ। ਜਲੰਧਰ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਵਿਚ ਹਾਲਾਤ ਇਹ ਹੋ ਗਏ ਕਿ ਅੰਗਰੇਜ਼ ਅਫ਼ਸਰ ਆਪਣੇ ਨਾਲ ੨੦੦ ਘੋੜਸਵਾਰ ਅੰਗ-ਰੱਖਿਅਕ ਨਾਲ ਲੈ ਕੇ ਹੀ ਬਾਹਰ ਨਿਕਲਦੇ ਸਨ। ਪੁਲਿਸ ਵਿਚ ਇੰਨੀ ਦਹਿਸ਼ਤ ਫੈਲ ਗਈ ਸੀ ਕਿ ਜੇਕਰ ਕਿਸੇ ਬੱਬਰ ਅਕਾਲੀ ਦੀ ਸੂਹ ਮਿਲਦੀ ਤਾਂ ਉਸ ਨੂੰ ਗ੍ਰਿਫ਼ਤਾਰ ਕਰਨ ਤੋਂ ਪਹਿਲਾਂ ਕਿਸੇ ਨਾ ਕਿਸੇ ਨੂੰ ਲਾਲਚ ਦੇ ਕੇ ਬੱਬਰ ਅਕਾਲੀਆਂ ਦੇ ਹਥਿਆਰ ਨਕਾਰਾ ਕਰ ਦਿੱਤੇ ਜਾਂਦੇ ਜਾਂ ਇੱਧਰ-ਉੱਧਰ ਕਰ ਦਿੱਤੇ ਜਾਂਦੇ ਸਨ।

੧੪ ਫਰਵਰੀ, ੧੯੨੩ ਈ: ਨੂੰ ਸ. ਉਦੈ ਸਿੰਘ ਨੇ ਪੁਲਿਸ ਦੇ ਮੁਖ਼ਬਰ ਹੈਯਤਪੁਰ ਪਿੰਡ ਦੇ ਦੀਵਾਨ ਨੂੰ ਮਾਰ ਦਿੱਤਾ। ੨੭ ਮਾਰਚ, ੧੯੨੩ ਈ: ਸ. ਕਰਮ ਸਿੰਘ ਦੌਲਤਪੁਰ ਅਤੇ ਸ. ਉਦੈ ਸਿੰਘ ਨੇ ਬਹਿਬਲਪੁਰ ਦੇ ਮੁਖ਼ਬਰ ਹਜ਼ਾਰਾ ਸਿੰਘ ਦਾ ਕਤਲ ਕਰ ਦਿੱਤਾ। ਇਸੇ ਤਰ੍ਹਾਂ ਹੋਰ ਕਈ ਪੁਲਿਸ ਦੇ ਮੁਖ਼ਬਰਾਂ ਅਤੇ ਦੇਸ਼ ਦੇ ਗ਼ੱਦਾਰਾਂ ਨੂੰ ਸੋਧਣ ਦਾ ਕੰਮ ਸ਼ੁਰੂ ਹੋ ਗਿਆ। ਇਕ ਦਿਨ ਚਾਰ ਬੱਬਰ ਅਕਾਲੀ ਸੂਰਮੇ ਕਪੂਰਥਲਾ ਰਿਆਸਤ ਦੇ ਬਮੇਲੀ ਪਿੰਡ ਕੋਲੋਂ ਦੀ ਲੰਘ ਰਹੇ ਸਨ ਤਾਂ ਸੂਹੀਏ ਨੇ ਪਛਾਣ ਕੇ ਪੁਲਿਸ ਪਾਸ ਖ਼ਬਰ ਪਹੁੰਚਾ ਦਿੱਤੀ। ਪੁਲਿਸ ਨੇ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਇਹ ਚਾਰੇ ਗੁਰਦੁਆਰਾ ਚੌਂਤਾ ਸਾਹਿਬ ਵਿਖੇ ਪਹੁੰਚ ਗਏ ਤਾਂ ਪੁਲਿਸ ਨੇ ਇਨ੍ਹਾਂ 'ਤੇ ਗੋਲੀਬਾਰੀ ਸ਼ੁਰੂ ਕਰ ਦਿੱਤੀ। ਗੁਰਦੁਆਰਾ ਸਾਹਿਬ ਦੇ ਚਾਰੇ ਪਾਸੇ ਇਕ ਪਾਣੀ ਦਾ ਨਾਲਾ ਸੀ। ਇਹ ਚਾਰੇ ਸੂਰਮੇ ਪੁਲਿਸ ਦਾ ਮੁਕਾਬਲਾ ਕਰਦੇ ਹੋਏ ਨਾਲੇ ਪਾਸ ਪਹੁੰਚ ਗਏ। ਕੁਝ ਦੇਰ ਮੁਕਾਬਲਾ ਕਰਨ ਤੋਂ ਬਾਅਦ ਸ. ਉਦੈ ਸਿੰਘ ਤੇ ਸ. ਮਹਿੰਦਰ ਸਿੰਘ ਪਾਣੀ ਵਿਚ ਡਿੱਗ ਗਏ। ਇਸੇ ਵੇਲੇ ਸ. ਕਰਮ ਸਿੰਘ ਨੇ ਪੁਲਿਸ ਦਾ ਧਿਆਨ ਆਪਣੇ ਵੱਲ ਕਰ ਲਿਆ। ਸ. ਬਿਸ਼ਨ ਸਿੰਘ, ਜੋ ਨਾਲੇ ਦੇ ਕਿਨਾਰੇ 'ਤੇ ਸਨ, ਮੌਕਾ ਤਾੜ ਕੇ ਝਾੜੀਆਂ ਵਿਚ ਜਾ ਲੁਕੇ। ਜਦੋਂ ਝਾੜੀਆਂ ਹਿੱਲਣ 'ਤੇ ਪੁਲਿਸ ਨੂੰ ਸ਼ੱਕ ਹੋਇਆ ਤਾਂ ਕੁਝ ਸਿਪਾਹੀਆਂ ਨੂੰ ਝਾੜੀਆਂ ਦੇਖਣ ਲਈ ਭੇਜਿਆ ਗਿਆ। ਸਿਪਾਹੀਆਂ ਦੇ ਨੇੜੇ ਆਉਂਦਿਆਂ ਹੀ ਸ. ਬਿਸ਼ਨ ਸਿੰਘ ਨੇ ਆਪਣੀ ਕਿਰਪਾਨ ਨਾਲ ਹੱਲਾ ਬੋਲ ਦਿੱਤਾ। ਇਕ ਸਿਪਾਹੀ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਇਤਨੇ ਵਿਚ ਇਕ ਹੋਰ ਸਿਪਾਹੀ ਨੇ ਸ਼ਿਸ਼ਤ ਬੰਨ ਕੇ ਸ. ਬਿਸ਼ਨ ਸਿੰਘ 'ਤੇ ਗੋਲੀ ਚਲਾ ਦਿੱਤੀ। ਗੋਲੀ ਲੱਗਦਿਆਂ ਹੀ ਸ. ਬਿਸ਼ਨ ਸਿੰਘ ਵੀ ਆਪਣੇ ਦੂਸਰੇ ਤਿੰਨ ਸਾਥੀਆਂ ਵਾਂਗ ਨਾਲੇ ਵਿਚ ਡਿੱਗ ਪਏ।

੧੨ ਅਪ੍ਰੈਲ, ੧੯੨੩ ਈ: ਨੂੰ ਸ. ਕਰਮ ਸਿੰਘ ਦੌਲਤਪੁਰ, ਸ. ਧੰਨਾ ਸਿੰਘ ਬਹਿਬਲਪੁਰ, ਸ. ਉਦੈ ਸਿੰਘ ਰਾਮਗੜ੍ਹ ਝੁੰਗੀਆਂ, ਸ. ਸੰਤਾ ਸਿੰਘ ਹਰਿਉ, ਸ. ਨੰਦ ਸਿੰਘ ਘੁੜਿਆਲ ਅਤੇ ਸ. ਕਰਮ ਸਿੰਘ ਹਰੀਪੁਰ ਨੇ ਝੋਲੀ-ਚੁੱਕ ਸੂਬੇਦਾਰ ਗੇਂਦਾ ਸਿੰਘ ਨੂੰ ਕਤਲ ਕਰ ਦਿੱਤਾ। ਇਸੇ ਤਰ੍ਹਾਂ ਬੱਬਰ ਅਕਾਲੀਆਂ ਨੇ ਬਹੁਤ ਸਾਰੇ ਸਰਕਾਰੀ ਝੋਲੀ-ਚੁੱਕਾਂ ਅਤੇ ਦੇਸ਼-ਧ੍ਰੋਹੀਆਂ ਦਾ ਕਤਲ ਕਰ ਦਿੱਤਾ। ਪੁਲਿਸ ਚਾਰੇ ਪਾਸੇ ਬੱਬਰ ਅਕਾਲੀਆਂ ਦੀ ਭਾਲ ਕਰਨ ਲੱਗ ਪਈ।

ਬਹੁਤ ਸਾਰੇ ਬੱਬਰ ਅਕਾਲੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਕ ਵਾਰ ਸ. ਕਿਸ਼ਨ ਸਿੰਘ ਗੜਗੱਜ ਰੁੜਕੀ ਕਲਾਂ ਨੂੰ ਗਏ ਤਾਂ ਉਨ੍ਹਾਂ ਨਾਲ ਇਕ ਨੌਜਵਾਨ ਵੀ ਸੀ। ਇਨ੍ਹਾਂ 'ਤੇ ਪੁਲਿਸ ਨੇ ਹਮਲਾ ਕਰ ਦਿੱਤਾ। ਨੌਜਵਾਨ ਉੱਥੇ ਜ਼ਖ਼ਮੀ ਹੋਣ ਕਾਰਨ ਫੜਿਆ ਗਿਆ। ਸ. ਕਿਸ਼ਨ ਸਿੰਘ ਆਪਣੇ ਹਥਿਆਰਾਂ ਦੀ ਮਦਦ ਨਾਲ ਉੱਥੋਂ ਨਿਕਲਣ ਵਿਚ ਸਫਲ ਹੋ ਗਏ। ਇਨ੍ਹਾਂ ਦੀ ਰਸਤੇ ਵਿਚ ਇਕ ਸਾਧ ਨਾਲ ਮੁਲਾਕਾਤ

ਹੋ ਗਈ। ਉਸ ਸਾਧ ਨੇ ਆਪ ਨੂੰ ਗੱਲਾਂ ਵਿਚ ਲਗਾ ਕੇ ਆਪਣਾ ਭਰੋਸਾ ਬਣਾ ਲਿਆ। ਇਹ ਸਾਧ ਕਿਸੇ ਜੜ੍ਹੀ-ਬੂਟੀ ਲਿਆਉਣ ਦੇ ਬਹਾਨੇ ਪੁਲਿਸ ਨੂੰ ਬੁਲਾ ਲਿਆਇਆ ਅਤੇ ਸ. ਕਿਸ਼ਨ ਸਿੰਘ ਗੜਗੱਜ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਇਹ ਸਾਧ ਸੀ.ਆਈ.ਡੀ. ਮਹਿਕਮੇ ਦਾ ਸਬ-ਇੰਸਪੈਕਟਰ ਸੀ।

੯੮ ਬੱਬਰ ਅਕਾਲੀਆਂ ਦਾ ਮੁਕੱਦਮਾ ੨੪ ਸਤੰਬਰ, ੧੯੨੩ ਈ: ਨੂੰ ਸਪੈਸ਼ਲ ਮੈਜਿਸਟਰੇਟ ਬੁਲ ਦੀ ਅਦਾਲਤ ਸੈਂਟਰਲ ਜੇਲ੍ਹ ਲਾਹੌਰ ਵਿਚ ਪੇਸ਼ ਹੋਇਆ। ਮੁਕੱਦਮੇ ਦੀ ਕਾਰਵਾਈ ੨੮ ਸਤੰਬਰ, ੧੯੨੩ ਈ: ਨੂੰ ਸ਼ੁਰੂ ਹੋਈ। ਮੁਕੱਦਮੇ ਦਾ ਇੰਚਾਰਜ ਮੀਰ ਫ਼ਜ਼ਲ ਇਮਾਮਾ ਡਿਪਟੀ ਸੁਪਰਡੈਂਟ ਸੀ.ਆਈ.ਡੀ. ਤੇ ਸਰਕਾਰੀ ਵਕੀਲ ਪਿੰਡੀ ਦਾਸ ਲਾਹੌਰ ਵਾਲਾ ਸੀ। ਇਨ੍ਹਾਂ ਤੋਂ ਮਨਮਰਜ਼ੀ ਦਾ ਫੈਸਲਾ ਕਰਵਾਉਣ ਲਈ ਸਰਕਾਰ ਨੇ ਇਨ੍ਹਾਂ ਨੂੰ ਤਰੱਕੀਆਂ ਦੇ ਦਿੱਤੀਆਂ ਸਨ। ੨੮ ਫਰਵਰੀ, ੧੯੨੫ ਈ: ਨੂੰ ਇਨ੍ਹਾਂ ਨੇ ਫੈਸਲਾ ਦਿੱਤਾ ਕਿ ੯੮ ਕਥਿਤ ਦੋਸ਼ੀਆਂ ਵਿੱਚੋਂ ੨ ਜੇਲ੍ਹ ਵਿਚ ਹੀ ਮਰ ਚੁੱਕੇ ਹਨ। ਬਾਕੀਆਂ ਵਿੱਚੋਂ ੩੪ ਨੂੰ ਬਰੀ ਕਰ ਦਿੱਤਾ ਗਿਆ। ਪੰਜਾਂ ਨੂੰ ਫ਼ਾਂਸੀ ਅਤੇ ਬਹੁਤ ਸਾਰਿਆਂ ਨੂੰ ਕਾਲੇਪਾਣੀ ਦੀ ਸਜ਼ਾ ਸੁਣਾਈ ਗਈ। ੧੨ ਬੱਬਰ ਅਕਾਲੀਸ. ਸੁਰਜਣ ਸਿੰਘ ਹਿਆਤਪੁਰ, ਭਾਈ ਕਰਮ ਸਿੰਘ ਝਿੰਗੜ, ਮਾਸਟਰ ਦਲੀਪ ਸਿੰਘ, ਭਾਈ ਆਤਮਾ ਸਿੰਘ, ਭਾਈ ਠਾਕਰ ਸਿੰਘ ਰਾਜੇਵਾਲ, ਸ. ਦਲੀਪ ਸਿੰਘ ਧਾਮੀਆਂ, ਭਾਈ ਪਿਆਰਾ ਸਿੰਘ ਧਾਮੀਆਂ, ਭਾਈ ਸੁੰਦਰ ਸਿੰਘ ਮਖਸੂਸਪੁਰ, ਭਾਈ ਕਰਤਾਰ ਸਿੰਘ ਗੋਂਦਪੁਰ, ਭਾਈ ਬੂਟਾ ਸਿੰਘ ਪੰਡੋਰੀ ਨਿੱਝਰਾਂ ਅਤੇ ਭਾਈ ਹਜ਼ਾਰਾ ਸਿੰਘ ਆਦਿ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ਭਾਈ ਮੁਨਸ਼ਾ ਸਿੰਘ ਤੇ ਭਾਈ ਲਾਭ ਸਿੰਘ ਜੱਸੋਵਾਲ ਨੂੰ ੧੪-੧੪ ਸਾਲ ਕੈਦ ਦੀ ਸਜ਼ਾ ਸੁਣਾਈ ਗਈ। ਇਨ੍ਹਾਂ ਤੋਂ ਇਲਾਵਾ ਹੋਰ ਬਹੁਤ ਸਾਰੇ ਬੱਬਰ ਅਕਾਲੀਆਂ ਨੂੰ ੫ ਤੋਂ ੭ ਸਾਲ ਤਕ ਦੀ ਕੈਦ ਦੀ ਸਜ਼ਾ ਸੁਣਾਈ ਗਈ। ਜਦੋਂ ਫੈਸਲੇ ਵਿਰੁੱਧ ਅਪੀਲ ਕੀਤੀ ਗਈ ਤਾਂ ਫ਼ਾਂਸੀ ਦੀ ਸਜ਼ਾ ਪੰਜ ਤੋਂ ਵਧਾ ਕੇ ਛੇ ਨੂੰ ਕਰ ਦਿੱਤੀ ਗਈ। ਇਹ ੬ ਬੱਬਰ ਅਕਾਲੀ ਦੇਸ਼-ਭਗਤ ਸਨ- ਸ. ਕਿਸ਼ਨ ਸਿੰਘ ਗੜ੍ਹਗੱਜ, ਸ. ਸੰਤਾ ਸਿੰਘ, ਸ. ਦਲੀਪ ਸਿੰਘ, ਸ. ਨੰਦ ਸਿੰਘ, ਸ. ਕਰਮ ਸਿੰਘ ਅਤੇ ਸ. ਧਰਮ ਸਿੰਘ। ਇਨ੍ਹਾਂ ਦੀ ਫ਼ਾਂਸੀ ਦੀ ਮੁਆਫੀ ਲਈ ਅਪੀਲ ਕੀਤੀ ਗਈ ਤਾਂ ਪੰਜਾਬ ਦੇ ਰਾਜਪਾਲ ਨੇ ਐਲਾਨ ਕਰ ਦਿੱਤਾ ਕਿ ਇਨ੍ਹਾਂ ਨੂੰ ਅਜੇ ਫ਼ਾਂਸੀ ਨਹੀਂ ਦਿੱਤੀ ਜਾ ਸਕਦੀ। ਇਸ ਐਲਾਨ ਨੂੰ ਅੱਖੋਂ ਪਰੋਖੇ ਕਰ ਕੇ ੨੭ ਫਰਵਰੀ, ੧੯੨੬ ਈ: ਨੂੰ ਹੋਲੀ ਵਾਲੇ ਦਿਨ ਜਦੋਂ ਸਾਰਾ ਭਾਰਤ ਹੋਲੀ ਖੇਡਣ ਵਿਚ ਮਸਤ ਸੀ ਉਸ ਵੇਲੇ ਭਾਰਤ ਦੇ ਸੂਬਾ ਪੰਜਾਬ ਦੀ ਲਾਹੌਰ ਸੈਂਟਰਲ ਜੇਲ੍ਹ ਵਿਚ ੬ ਬੱਬਰ ਅਕਾਲੀ ਦੇਸ਼-ਭਗਤਾਂ ਨੂੰ ਫ਼ਾਂਸੀ 'ਤੇ ਚਾੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ।

ਇਸ ਸਮੇਂ ਸ. ਭਗਤ ਸਿੰਘ (ਸ਼ਹੀਦ) ਦੀ ਉਮਰ ੧੮ ਸਾਲ ਦੀ ਸੀ। ਇਸ ਘਟਨਾ ਦਾ ਉਨ੍ਹਾਂ ਦੇ ਮਨ ਉੱਪਰ ਬਹੁਤ ਗਹਿਰਾ ਅਸਰ ਹੋਇਆ। ਉਨ੍ਹਾਂ ਨੇ ੧੫ ਮਾਰਚ, ੧੯੨੬ ਈ: ਦੇ ਅਖ਼ਬਾਰ 'ਪਰਤਾਪ' ਵਿਚ ਆਪਣੇ ਵਿਚਾਰ ਲਿਖ ਕੇ ਦੇਸ਼-ਵਾਸੀਆਂ ਨੂੰ ਹਲੂਣਾ ਦੇਣ ਲਈ ਲਿਖਿਆ:-

"੨੭ ਫਰਵਰੀ, ੧੯੨੬ ਦੇ (ਹੋਲੀ ਵਾਲੇ) ਦਿਨ ਜਦੋਂ ਅਸੀਂ ਖੇਡਣ-ਮੱਲ੍ਹਣ ਵਿਚ ਰੁੱਝੇ ਹੋਏ ਸਾਂ ਉਸ ਵੇਲੇ ਇਸ ਵਿਸ਼ਾਲ ਸੂਬੇ ਦੇ ਇਕ ਕੋਨੇ ਵਿਚ ਵਿਸ਼ਾਲ ਕਾਂਡ ਕੀਤਾ ਜਾ ਰਿਹਾ ਸੀ। ਸੁਣੋਗੇ ਤਾਂ ਡਰ ਜਾਓਗੇ! ਕੰਬ ਉਠੋਗੇ!! ਲਾਹੌਰ ਸੈਂਟਰਲ ਜੇਲ੍ਹ ਵਿਚ ਠੀਕ ਉਸ ਸਮੇਂ ੬ ਬੱਬਰ ਅਕਾਲੀਆਂ ਨੂੰ ਫ਼ਾਂਸੀ 'ਤੇ ਲਟਕਾ ਦਿੱਤਾ ਗਿਆ...। ਇਹ ਨਿਡਰ ਦੇਸ਼-ਭਗਤ ਸਨ। ਇਨ੍ਹਾਂ ਨੇ ਜੋ ਕੁਝ ਵੀ ਕੀਤਾ ਸੀ ਇਸ ਅਭਾਗੇ ਦੇਸ਼ ਲਈ ਹੀ ਤਾਂ ਕੀਤਾ ਸੀ। ਉਹ ਅਨਿਆਂ ਨਾ ਸਹਾਰ ਸਕੇ, ਨਿਰਬਲਾਂ ਉੱਤੇ ਕੀਤੇ ਜਾਣ ਵਾਲੇ ਜ਼ੁਲਮ ਉਨ੍ਹਾਂ ਲਈ ਅਸਹਿ ਹੋ ਗਏ। ਆਮ ਜਨਤਾ ਦੀ ਲੁੱਟ-ਖਸੁੱਟ ਉਨ੍ਹਾਂ ਕੋਲੋਂ ਸਹਾਰੀ ਨਾ ਗਈ। ਉਨ੍ਹਾਂ ਨੇ ਲਲਕਾਰਿਆ ਤੇ ਕੁੱਦ ਪਏ ਕਰਮ-ਖੇਤਰ ਵਿਚ। ਉਹ ਸਜੀਵ ਸਨ, ਸੁਹਿਰਦ ਸਨ। ਕਰਮ ਖੇਤਰ ਵਿਚ ਜੂਝਣ ਵਾਲੇ...।"

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸਰਾਏਨਾਗਾ ਵਿਖੇ ਕਰਵਾਇਆ ਗਿਆ ਗੁਰਮਤਿ ਸਮਾਗਮ

ਸ੍ਰੀ ਮੁਕਤਸਰ ਸਾਹਿਬ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਰਮਤਿ ਸਮਾਗਮ ਪਿੰਡ ਸਰਾਏਨਾਗਾ ਵਿਖੇ ਸਥਿਤ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਇਤਿਹਾਸਕ ਗੁਰਦੁਆਰਾ ਸਾਹਿਬ ਵਿਖੇ ਕਰਵਾਇਆ ਗਿਆ। ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਧਰਮ ਪ੍ਰਚਾਰ ਕਮੇਟੀ ਵੱਲੋਂ ਪਹਿਲੇ ਪਾਤਸ਼ਾਹ ਜੀ ਨਾਲ ਸਬੰਧਤ ਅਸਥਾਨਾਂ ਵਿਖੇ ੫੫੦ਵੇਂ ਪ੍ਰਕਾਸ਼ ਪੁਰਬ ਦੇ ਮੱਦੇਨਜ਼ਰ ਗੁਰਮਤਿ ਸਮਾਗਮਾਂ ਦੀ ਲੜੀ ਆਰੰਭੀ ਗਈ ਹੈ। ਸਰਾਏਨਾਗਾ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪ੍ਰਕਾਸ਼ ਅਸਥਾਨ ਹੈ। ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਆਪਣੀਆਂ ਧਰਮ ਪ੍ਰਚਾਰ ਯਾਤਰਾਵਾਂ ਦੌਰਾਨ ਇਸ ਪਿੰਡ ਆਏ ਸਨ। ਇਥੇ ਕਰਵਾਏ ਗਏ ਗੁਰਮਤਿ ਸਮਾਗਮ ਵਿਚ ਪਹੁੰਚੇ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਦੇ ਹੈਡ ਗ੍ਰੰਥੀ ਗਿਆਨੀ ਹਰਪਾਲ ਸਿੰਘ ਨੇ ਸੰਗਤ ਨਾਲ ਗੁਰਮਤਿ ਵਿਚਾਰ ਸਾਂਝੇ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਰਬਸਾਂਝੀ ਵਿਚਾਰਧਾਰਾ ਨੂੰ ਸਮਾਜਕ ਏਕਤਾ ਦਾ ਸੂਤਰ ਦੱਸਿਆ। ਉਨ੍ਹਾਂ ਕਿਹਾ ਕਿ ਅੱਜ ਸਮਾਜ ਅੰਦਰ ਪੈਦਾ ਹੋ ਰਹੇ ਵਖਰੇਵੇਂ ਮਿਟਾਉਣ ਲਈ ਗੁਰੂ ਸਾਹਿਬ ਦੇ ਉਦੇਸ਼ਾਂ ਉਤੇ ਅਮਲ ਕਰਨ ਦੀ ਲੋੜ ਹੈ। ਉਨ੍ਹਾਂ ਗੁਰੂ ਸਾਹਿਬ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ਼੍ਰੋਮਣੀ ਕਮੇਟੀ ਵੱਲੋਂ ਆਰੰਭੀ ਗੁਰਮਤਿ ਸਮਾਗਮਾਂ ਦੀ ਲੜੀ ਨੂੰ ਇੱਕ ਚੰਗਾ ਯਤਨ ਕਿਹਾ ਅਤੇ ਇਸ ਵਿਚ ਸੰਗਤ ਨੂੰ ਸਹਿਯੋਗੀ ਬਣਨ ਦੀ ਅਪੀਲ ਕੀਤੀ। ਉਨ੍ਹਾਂ ਇਹ ਵੀ ਕਿਹਾ ਕਿ ਅੱਜ ਹਰ ਸਿੱਖ ਦਾ ਫਰਜ ਹੈ ਕਿ ਉਹ ਪ੍ਰਚਾਰਕ ਬਣ ਕੇ ਗੁਰੂ ਸਾਹਿਬ ਦੇ ਫਲਸਫੇ ਨੂੰ ਪ੍ਰਚਾਰਨ ਲਈ ਅੱਗੇ ਆਏ ਤਾਂ ਪੰਜ ਸੌ ਪੰਜਾਹ ਸਾਲਾ ਦੇ ਇਤਿਹਾਸਕ ਦਿਹਾੜੇ ਨੂੰ ਖਾਲਸਾਈ ਜਾਹੋ ਜਲਾਲ ਨਾਲ ਮਨਾਇਆ ਜਾ ਸਕੇ। ਸਮਗਾਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਭਾਈ ਕਰਨਜੀਤ ਸਿੰਘ ਤੇ ਭਾਈ ਜਲਵਿੰਦਰ ਸਿੰਘ ਦੇ ਜਥਿਆਂ ਨੇ ਗੁਰਬਾਣੀ ਕੀਰਤਨ ਨਾਲ ਸੰਗਤ ਨੂੰ ਜੋੜਿਆ। ਇਸ ਤੋਂ ਇਲਾਵਾ ਭਾਈ ਦਲਜੀਤ ਸਿੰਘ ਵਿਛੋਆ ਤੇ ਭਾਈ ਮਨਦੀਪ ਸਿੰਘ ਅਨਮੋਲ ਦੇ ਢਾਡੀ ਜਥਿਆਂ ਅਤੇ ਭਾਈ ਕਾਰਜ ਸਿੰਘ ਕਵੀਸ਼ਰ ਜਥੇ ਨੇ ਇਤਿਹਾਸ ਸਾਂਝਾ ਕੀਤਾ। ਇਸ ਮੌਕੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕ ਸ. ਜਰਮਨਜੀਤ ਸਿੰਘ, ਮੁੱਖ ਗ੍ਰੰਥੀ ਭਾਈ ਹਰਦੀਪ ਸਿੰਘ, ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ ਦੇ ਮੈਨੇਜਰ ਸ. ਬਲਦੇਵ ਸਿੰਘ, ਸ. ਗੁਰਮੀਤ ਸਿੰਘ ਮੁਕਤਸਰੀ ਇੰਚਾਰਜ ਤੇ ਹੋਰਾਂ ਨੇ ਭਾਈ ਹਰਪਾਲ ਸਿੰਘ ਨੂੰ ਸਨਮਾਨਿਤ ਕੀਤਾ। ਸਮਾਗਮ ਵਿਚ ਸਹਿਯੋਗ ਦੇਣ ਵਾਲੀਆਂ ਸ਼ਖਸੀਅਤਾਂ ਦਾ ਵੀ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨ ਕੀਤਾ ਗਿਆ। ਇਸ ਦੌਰਾਨ ਸ਼੍ਰੋਮਣੀ ਕਮੇਟੀ ਵੱਲੋਂ ਪੁਸਤਕ ਪ੍ਰਦਰਸ਼ਨੀ ਤੇ ਇਤਿਹਾਸ ਨੂੰ ਦਰਸਾਉਂਦੀ ਚਿਤਰ ਪ੍ਰਦਰਸ਼ਨੀ ਵੀ ਸੰਗਤ ਲਈ ਖਿੱਚ ਦਾ ਕੇਂਦਰ ਰਹੀ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ. ਗੁਰਮੀਤ ਸਿੰਘ, ਮਾਤਾ ਗੁਰਿੰਦਰ ਕੌਰ, ਸ. ਬਲਦੇਵ ਸਿੰਘ ਮੈਨੇਜਰ, ਭਾਈ ਪ੍ਰਵਿੰਦਰ ਸਿੰਘ ਰਿਉਂਦ, ਭਾਈ ਤਰਲੋਚਨ ਸਿੰਘ, ਭਾਈ ਲਵਪ੍ਰੀਤ ਸਿੰਘ ਦਾਤੇਵਾਲ, ਭਾਈ ਜਗਸੀਰ ਸਿੰਘ ਰੌਂਤਾ ਅਤੇ ਸੰਗਤਾਂ ਮੌਜੂਦ ਸਨ। ੩ ਫਰਵਰੀ

# ਉਤਰਾਖੰਡ ਦੇ ਕਸਬਾ ਨਵਾਬਗੰਜ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਵਿਸ਼ਾਲ ਗੁਰਮਤਿ ਸਮਾਗਮ ਕਰਵਾਇਆ

## ਪਹਿਲੇ ਪਾਤਸ਼ਾਹ ਜੀ ਦੀ ਸਰਬਸਾਂਝੀ ਵਿਚਾਰਧਾਰਾ ਨਾਲ ਜੁੜੇ ਸੰਗਤ -ਗਿਆਨੀ ਰਘਬੀਰ ਸਿੰਘ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਉਤਰਾਖੰਡ ਦੇ ਕਸਬਾ ਨਵਾਬਗੰਜ ਵਿਖੇ ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦਸਰ ਸਾਹਿਬ 'ਚ ਇਕ ਵਿਸ਼ਾਲ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਉਚੇਚੇ ਤੌਰ 'ਤੇ ਪਹੁੰਚੇ। ਗਿਆਨੀ ਰਘਬੀਰ ਸਿੰਘ ਨੇ ਆਪਣੇ ਸੰਬੋਧਨ ਦੌਰਾਨ ਸੰਗਤ ਨੂੰ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਰਬਸਾਂਝੀ ਵਿਚਾਰਧਾਰਾ ਨੂੰ ਜੀਵਨ ਦਾ ਹਿੱਸਾ ਬਣਾਉਣ ਦੀ ਅਪੀਲ ਕਰਦਿਆਂ ਆਖਿਆ ਕਿ ਗੁਰੂ ਸਾਹਿਬ ਜੀ ਦਾ ਆ ਰਿਹਾ ੫੫੦ਵਾਂ ਪ੍ਰਕਾਸ਼ ਪੁਰਬ ਸਮੁੱਚੇ ਸਿੱਖ ਜਗਤ ਲਈ ਵਿਸ਼ੇਸ਼ ਮਹੱਤਵ ਰੱਖਦਾ ਹੈ ਅਤੇ ਸੰਗਤ ਇਸ ਇਤਿਹਾਸਕ ਦਿਹਾੜੇ ਨੂੰ ਸਮਰਪਿਤ ਹੁੰਦਿਆਂ ਗੁਰੂ ਸਾਹਿਬ ਦੀ ਵਿਚਾਰਧਾਰਾ ਨੂੰ ਘਰ-ਘਰ ਤੱਕ ਪਹੁੰਚਾਉਣ ਲਈ ਯਤਨ ਕਰੇ। ਉਨ੍ਹਾਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ੫੫੦ਵੇਂ ਪ੍ਰਕਾਸ਼ ਗੁਰਪੁਰਬ ਸਬੰਧੀ ਕਰਵਾਏ ਜਾ ਰਹੇ ਵੱਖ-ਵੱਖ ਗੁਰਮਤਿ ਸਮਾਗਮਾਂ ਦੀ ਸ਼ਲਾਘਾ ਵੀ ਕੀਤੀ।

ਸਮਾਗਮ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤਰਫੋਂ ਪੁੱਜੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਨੇ ਸੰਬੋਧਨ ਕਰਦਿਆਂ ਜਿਥੇ ਗੁਰੂ ਸਾਹਿਬ ਦੇ ਇਤਿਹਾਸ ਨਾਲ ਸੰਗਤ ਨੂੰ ਜੋੜਿਆ, ਉਥੇ ਹੀ ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ੫੫੦ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਉਤਰਾਖੰਡ ਅਤੇ ਉਤਰ ਪ੍ਰਦੇਸ਼ ਵਿਚ ੧੪ ਅਪ੍ਰੈਲ ਤੱਕ ੨੦ ਦੇ ਕਰੀਬ ਵੱਖ-ਵੱਖ ਗੁਰਮਤਿ ਸਮਾਗਮ ਕਰਵਾਏ ਜਾਣਗੇ। ਉਨ੍ਹਾਂ ਸਮਾਗਮ ਦੌਰਾਨ ਸਹਿਯੋਗ ਦੇਣ ਵਾਲੀਆਂ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਸੰਗਤ ਦਾ ਧੰਨਵਾਦ ਵੀ ਕੀਤਾ।

ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਅਮਨਦੀਪ ਸਿੰਘ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਧਰਮ ਪ੍ਰਚਾਰ ਕਮੇਟੀ ਦੇ ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਨੇ ਗੁਰਬਾਣੀ ਦੀ ਕਥਾ ਵਿਚਾਰ ਨਾਲ ਸੰਗਤ ਨੂੰ ਜੋੜਿਆ। ਇਸ ਤੋਂ ਇਲਾਵਾ ਢਾਡੀ ਭਾਈ ਜਸਬੀਰ ਸਿੰਘ ਵਲਟੋਹਾ ਦੇ ਜਥੇ ਨੇ ਸਿੱਖ ਇਤਿਹਾਸ ਸਾਂਝਾ ਕੀਤਾ। ਇਸ ਮੌਕੇ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ ਅਤੇ ਹੋਰਾਂ ਦਾ ਗੁਰਦੁਆਰਾ ਸਾਹਿਬ ਦੇ ਮੁੱਖ ਪ੍ਰਬੰਧਕ ਭਾਈ ਅਨੂਪ ਸਿੰਘ ਵੱਲੋਂ ਸਨਮਾਨ ਵੀ ਕੀਤਾ ਗਿਆ।

ਸਮਾਗਮ ਦੌਰਾਨ ਹੋਏ ਅੰਮ੍ਰਿਤ ਸੰਚਾਰ ਵਿਚ ੧੯ ਪ੍ਰਾਣੀਆਂ ਨੇ ਖੰਡੇ ਬਾਟੇ ਦਾ ਅੰਮ੍ਰਿਤ-ਪਾਨ ਕੀਤਾ। ਇਸ ਮੌਕੇ ਗੁਰਦੁਆਰਾ ਨਾਨਕਮਤਾ ਸਾਹਿਬ ਦੇ ਮੈਂਬਰ ਸ. ਪ੍ਰੀਤਮ ਸਿੰਘ, ਭਾਈ ਬ੍ਰਿਜਪਾਲ ਸਿੰਘ ਇੰਚਾਰਜ ਸਿੱਖ ਮਿਸ਼ਨ ਯੂ.ਪੀ., ਭਾਈ ਸੁਖਵਿੰਦਰ ਸਿੰਘ, ਭਾਈ ਹਰਜਿੰਦਰ ਸਿੰਘ ਇੰਚਾਰਜ ਸਿੱਖ ਮਿਸ਼ਨ ਉਤਰਾਖੰਡ, ਭਾਈ ਪ੍ਰੀਤਮ ਸਿੰਘ ਚਾਵਲਾ ਅਤੇ ਵੱਡੀ ਗਿਣਤੀ ਵਿਚ ਸੰਗਤ ਮੌਜੂਦ ਸੀ। ੪ ਫਰਵਰੀ

## ਫਲਿੱਪਕਾਰਟ ਵੱਲੋਂ ਮੈਟ 'ਤੇ ਸ੍ਰੀ ਦਰਬਾਰ ਸਾਬਿਹ ਦੀ ਤਸਵੀਰ ਛਾਪਣ ਕਾਰਨ ਸੰਗਤ ਵਿਚ ਰੋਸ ਦੀ ਲਹਿਰ

### ਸ਼੍ਰੋਮਣੀ ਕਮੇਟੀ ਕਰੇਗੀ ਫਲਿੱਪਕਾਰਟ ਕੰਪਨੀ ਵਿਰੁੱਧ ਕਾਨੂੰਨੀ ਕਾਰਵਾਈ -ਭਾਈ ਲੌਂਗੋਵਾਲ

ਅੰਮ੍ਰਿਤਸਰ- ਆਨਲਾਈਨ ਵਿਕਰੀ ਕਰਨ ਵਾਲੀ ਕੰਪਨੀ ਫਲਿੱਪਕਾਰਟ ਵੱਲੋਂ ਮੈਟ ਉੱਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਛਾਪਣ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖ਼ਤ ਨੋਟਿਸ ਲਿਆ ਹੈ। ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੂੰ ਸਖ਼ਤ ਕਾਰਵਾਈ ਕਰਨ ਲਈ ਕਿਹਾ ਹੈ। ਜਾਰੀ ਬਿਆਨ ਰਾਹੀਂ ਭਾਈ ਲੌਂਗੋਵਾਲ ਨੇ ਕਿਹਾ ਕਿ ਫਲਿੱਪਕਾਰਟ ਵੱਲੋਂ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਮੈਟ 'ਤੇ ਛਾਪਣ ਨਾਲ ਸੰਗਤ ਵਿਚ ਭਾਰੀ ਰੋਸ ਦੀ ਲਹਿਰ ਹੈ। ਉਨ੍ਹਾਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਧਿਆਤਮਕ ਸ਼ਕਤੀ ਦਾ ਅਮੁੱਕ ਸੋਮਾ ਹੈ, ਜਿਥੇ ਰੋਜ਼ਾਨਾ ਲੱਖਾਂ ਸ਼ਰਧਾਲੂ ਆਪਣੀ ਆਤਮਿਕ-ਸੰਸਾਰਿਕ ਮਨੋਕਾਮਨਾਵਾਂ ਦੀ ਪੂਰਤੀ ਕਰਦੀਆਂ ਹਨ। ਫਲਿੱਪਕਾਰਟ ਕੰਪਨੀ ਦੀ ਇਸ ਘਨਾਉਣੀ ਹਰਕਤ ਨਾਲ ਵਿਸ਼ਵ ਭਰ ਵਿਚ ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚੀ ਹੈ। ਉਨ੍ਹਾਂ ਆਖਿਆ ਕਿ ਕਿਸੇ ਵੀ ਕੰਪਨੀ ਨੂੰ ਅਜਿਹਾ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ ਅਤੇ ਸ਼੍ਰੋਮਣੀ ਕਮੇਟੀ ਫਲਿੱਪਕਾਰਟ ਵਿਰੁੱਧ ਸਖ਼ਤ ਕਾਰਵਾਈ ਕਰੇਗੀ। ਉਨ੍ਹਾਂ ਇਹ ਵੀ ਮੰਗ ਕੀਤੀ ਕਿ ਅਜਿਹਾ ਕਰਨ ਵਾਲੇ ਲੋਕਾਂ ਅਤੇ ਕੰਪਨੀਆਂ ਵਿਰੁੱਧ ਸਰਕਾਰਾਂ ਨੂੰ ਵੀ ਸਖ਼ਤ ਹੋਣਾ ਚਾਹੀਦਾ ਹੈ ਅਤੇ ਜੇਕਰ ਕੋਈ ਅਜਿਹਾ ਕਰਦਾ ਹੈ ਤਾਂ ਉਸ ਵਿਰੁੱਧ ਆਪਣੇ ਆਪ ਹੀ ਕਾਨੂੰਨੀ ਕਾਰਵਾਈ ਕਰਨੀ ਚਾਹੀਦੀ ਹੈ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਕਿਹਾ ਕਿ ਫਲਿੱਪਕਾਰਟ ਕੰਪਨੀ ਦੀ ਇਹ ਹਰਕਤ ਸਿੱਖ ਹਿਰਦਿਆਂ ਨੂੰ ਸੱਟ ਮਾਰਨ ਵਾਲੀ ਹੈ, ਜਿਸ ਨੂੰ ਕਿਸੇ ਵੀ ਕੀਮਤ 'ਤੇ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਿਰਦੇਸ਼ਾਂ 'ਤੇ ਕੰਪਨੀ ਨੂੰ ਕਾਨੂੰਨੀ ਨੋਟਿਸ ਭੇਜਿਆ ਜਾ ਰਿਹਾ ਹੈ ਅਤੇ ਜੇਕਰ ਲੋੜ ਪਈ ਤਾਂ ਕੰਪਨੀ ਖ਼ਿਲਾਫ ਪਰਚਾ ਵੀ ਦਰਜ਼ ਕਰਵਾਇਆ ਜਾਵੇਗਾ। ਉਨ੍ਹਾਂ ਆਖਿਆ ਕਿ ਇਸ ਤੋਂ ਪਹਿਲਾਂ ਐਮਾਜੋਨ ਨਾਂ ਦੀ ਕੰਪਨੀ ਨੇ ਵੀ ਅਜਿਹੀ ਹੀ ਘਟੀਆ ਹਰਕਤ ਕੀਤੀ ਸੀ, ਜਿਸ ਵੱਲੋਂ ਮੁਆਫ਼ੀ ਮੰਗਣ ਬਾਅਦ ਸੰਗਤ ਦਾ ਰੋਸ ਸ਼ਾਂਤ ਹੋਇਆ ਸੀ। ਹੁਣ ਫਿਰ ਜੇਕਰ ਸੰਗਤ ਦੇ ਰੋਹ ਕਾਰਨ ਕੰਪਨੀ ਨੂੰ ਕਿਸੇ ਤਰ੍ਹਾਂ ਦਾ ਨੁਕਸਾਨ ਹੁੰਦਾ ਹੈ ਤਾਂ ਇਸ ਦੀ ਜ਼ੁੰਮੇਵਾਰ ਖ਼ੁਦ ਕੰਪਨੀ ਦੀ ਹੋਵੇਗੀ।

੫ ਜਨਵਰੀ

## ਗੁਰਦੁਆਰਾ ਕੈਂਬੋਵਾਲ ਸਾਹਿਬ ਲੌਂਗੋਵਾਲ ਵਿਖੇ ਤਿੰਨ ਰੋਜ਼ਾ ਗੁਰਮਤਿ ਸਮਾਗਮ ਸੰਪੂਰਨ

### ਭਾਈ ਮਨੀ ਸਿੰਘ ਜੀ ਦਾ ਸਾਰਾ ਜੀਵਨ ਸਾਡੇ ਲਈ ਪ੍ਰੇਰਣਾ ਸਰੋਤ ਹੈ -ਭਾਈ ਲੌਂਗੋਵਾਲ

ਅੰਮ੍ਰਿਤਸਰ- ਸਿੱਖ ਪੰਥ ਦੇ ਮਹਾਨ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ ਤਿੰਨ ਰੋਜ਼ਾ ਗੁਰਮਤਿ ਸਮਾਗਮ ਗੁਰਦੁਆਰਾ ਜਨਮ ਅਸਥਾਨ ਭਾਈ ਮਨੀ ਸਿੰਘ ਜੀ ਕੈਂਬੋਵਾਲ ਲੌਂਗੋਵਾਲ ਵਿਖੇ ਸੰਪੂਰਣ ਹੋਏ। ਇਸ ਮੌਕੇ ਸ੍ਰੀ ਅਖੰਡਪਾਠ ਸਾਹਿਬ ਜੀ ਦੇ ਭੋਗ ਉਪਰੰਤ ਖੁੱਲ੍ਹੇ ਪੰਡਾਲ ਵਿਚ ਸਜਾਏ

ਗਏ ਦੀਵਾਨ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਸ਼ਹੀਦ ਭਾਈ ਮਨੀ ਸਿੰਘ ਜੀ ਉਹ ਮਹਾਨ ਸ਼ਖ਼ਸੀਅਤ ਸਨ, ਜਿਨ੍ਹਾਂ ਨੂੰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਹੋਣ ਦਾ ਮਾਣ ਬਖ਼ਸ਼ਿਸ਼ ਕੀਤਾ ਸੀ। ਉਨ੍ਹਾਂ ਕਿਹਾ ਕਿ ਭਾਈ ਮਨੀ ਸਿੰਘ ਜੀ ਨੇ ਆਪਣੀ ਸੂਝ-ਬੂਝ ਨਾਲ ਅਤਿਅੰਤ ਬਿਖੜੇ ਸਮੇਂ ਵਿਚ ਪੰਥ ਨੂੰ ਇਕਮੁੱਠ ਰੱਖਿਆ ਅਤੇ ਪੰਥ ਵਿਚ ਵੰਡੀਆਂ ਪਾਉਣ ਵਾਲਿਆਂ ਨੂੰ ਕਰਾਰਾ ਜਵਾਬ ਦਿੱਤਾ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਭਾਈ ਮਨੀ ਸਿੰਘ ਜੀ ਸਿੱਖ ਪੰਥ ਦੀ ਉਹ ਮਹਾਨ ਸ਼ਖ਼ਸੀਅਤ ਹੈ, ਜਿਨ੍ਹਾਂ ਦਾ ਸਾਰਾ ਜੀਵਨ ਸਾਡੇ ਲਈ ਪ੍ਰੇਰਣਾ ਸਰੋਤ ਹੈ। ਭਾਈ ਸਾਹਿਬ ਜੀ ਦਾ ਜੀਵਨ ਸਾਨੂੰ ਵੱਡੇ ਤੋਂ ਵੱਡੇ ਸੰਕਟ ਦਾ ਡੱਟ ਕੇ ਮੁਕਾਬਲਾ ਕਰਨ ਦਾ ਹੌਂਸਲਾ ਪ੍ਰਦਾਨ ਕਰਦਾ ਹੈ। ਭਾਈ ਲੌਂਗੋਵਾਲ ਨੇ ਗੁਰਮਤਿ ਸਮਾਗਮ ਵਿਚ ਪਹੁੰਚੀ ਸੰਗਤ ਦਾ ਧੰਨਵਾਦ ਕੀਤਾ ਅਤੇ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸਿਰੋਪਾਓ ਦੇ ਕੇ ਸਨਮਾਨਿਤ ਵੀ ਕੀਤਾ।

ਇਸ ਮੌਕੇ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਭਾਈ ਰਾਇ ਸਿੰਘ, ਭਾਈ ਲਖਮੀਰ ਸਿੰਘ ਬਰਨਾਲਾ ਅਤੇ ਭਾਈ ਗੁਰਮੇਲ ਸਿੰਘ ਸੰਗਰੂਰ ਵਾਲਿਆਂ ਦੇ ਜਥਿਆਂ ਨੇ ਗੁਰਬਾਣੀ ਦਾ ਰਸਭਿੰਨਾ ਕੀਰਤਨ ਕੀਤਾ। ਜਦਕਿ ਭਾਈ ਗੁਰਿੰਦਰਪਾਲ ਸਿੰਘ ਬੈਂਕਾ, ਭਾਈ ਜੀਵਨ ਸਿੰਘ ਘਰਾਚੋਂ, ਭਾਈ ਮਲਕੀਤ ਸਿੰਘ ਲੌਂਗੋਵਾਲ, ਭਾਈ ਬਲਦੇਵ ਸਿੰਘ ਬਿੱਲੂ, ਭਾਈ ਪਿਆਰਾ ਸਿੰਘ ਪ੍ਰੇਮੀ, ਭਾਈ ਤਰਸੇਮ ਸਿੰਘ ਦੋਗਾਲ ਅਤੇ ਭਾਈ ਸਤਪਾਲ ਸਿੰਘ ਐਮ.ਏ. ਦੇ ਜਥਿਆਂ ਨੇ ਸੰਗਤ ਨੂੰ ਗੁਰ-ਇਤਿਹਾਸ ਨਾਲ ਜੋੜਿਆ।

ਇਸ ਮੌਕੇ 'ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਜਥੇਦਾਰ ਭੁਪਿੰਦਰ ਸਿੰਘ ਭਲਵਾਨ ਅੰਤ੍ਰਿੰਗ ਮੈਂਬਰ, ਜਥੇਦਾਰ ਅਲਵਿੰਦਰਪਾਲ ਸਿੰਘ ਪੱਖੋਕੇ ਸਾਬਕਾ ਪ੍ਰਧਾਨ, ਸ. ਮਲਕੀਤ ਸਿੰਘ ਚੰਗਾਲ, ਭਾਈ ਇੰਦਰਮੋਹਨ ਸਿੰਘ ਲਖਮੀਰਵਾਲਾ, ਸ. ਗੁਰਪ੍ਰੀਤ ਸਿੰਘ ਝੱਬਰ, ਸ. ਪਰਮਜੀਤ ਸਿੰਘ ਖ਼ਾਲਸਾ ਬਰਨਾਲਾ, ਬਾਬਾ ਗੁਲਜ਼ਾਰ ਸਿੰਘ ਕਾਰਸੇਵਾ ਦਿੱਲੀ ਵਾਲੇ, ਬਾਬਾ ਰਾਜਪਾਲ ਸਿੰਘ ਕਾਰਸੇਵਾ ਵਾਲੇ, ਬਾਬਾ ਜਸਵੰਤ ਸਿੰਘ ਜੋਤੀ ਸਰੂਪ ਵਾਲਿਆਂ ਤੋਂ ਇਲਾਵਾ ਹੋਰ ਸੰਸਥਾਵਾਂ ਵੱਲੋਂ ਸਨਮਾਨ ਕੀਤਾ ਗਿਆ। ਸਮਾਗਮ ਦੌਰਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਰਿਟਾਇਰਡ ਏ.ਡੀ.ਸੀ. ਸ. ਭਗਵਾਨ ਸਿੰਘ ਸਿੱਧੂ ਜਿਨ੍ਹਾਂ ਨੇ ਭਾਈ ਮਨੀ ਸਿੰਘ ਜੀ ਦੇ ਇਤਿਹਾਸ 'ਤੇ ਕਿਤਾਬ ਲਿਖੀ ਹੈ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ।

ਸਮਾਗਮ ਵਿਚ ਵਿਸ਼ੇਸ਼ ਤੌਰ 'ਤੇ ਜਥੇਦਾਰ ਉਦੈ ਸਿੰਘ, ਬਾਬਾ ਬਲਵਿੰਦਰ ਸਿੰਘ, ਕਾਕਾ ਨਵਇੰਦਰ ਸਿੰਘ ਲੌਂਗੋਵਾਲ, ਸ. ਪਰਮਜੀਤ ਸਿੰਘ ਸਰੋਆ ਵਧੀਕ ਸਕੱਤਰ, ਸ. ਸਿਮਰਜੀਤ ਸਿੰਘ ਕੰਗ ਮੀਤ ਸਕੱਤਰ, ਸ. ਬਿਨਰਜੀਤ ਸਿੰਘ ਗੋਲਡੀ, ਡਾਇਰੈਕਟਰ ਜਤਿੰਦਰ ਸਿੰਘ ਸਿੱਧੂ, ਚੇਅਰਮੈਨ ਜਗਬੀਰ ਸਿੰਘ ਕੋਟਲਾ, ਮੈਨੇਜਰ ਸੁਰਜੀਤ ਸਿੰਘ ਠੀਕਰੀਵਾਲ, ਸ. ਪਰਮਜੀਤ ਸਿੰਘ ਜੱਸੇਕਾ, ਸ. ਕੁਲਦੀਪ ਸਿੰਘ ਰੋਡੇ, ਸ. ਜਗਜੀਤ ਸਿੰਘ ਜੱਗਾ, ਸ. ਬਿੰਦਰ ਸਿੰਘ ਠੇਕੇਦਾਰ, ਸ. ਕੁਲਵੰਤ ਸਿੰਘ ਕਾਂਤੀ, ਬਾਬਾ ਕੋਰ ਸਿੰਘ, ਪ੍ਰਿੰਸੀਪਲ ਗੁਰਬੀਰ ਸਿੰਘ, ਪ੍ਰਿੰਸੀਪਲ ਕੁਲਦੀਪ ਸਿੰਘ ਬੱਲ, ਮੈਨੇਜਰ ਸ. ਮਨਜਿੰਦਰ ਸਿੰਘ ਬੱਲ, ਮੈਨੇਜਰ ਸ. ਕਰਨੈਲ ਸਿੰਘ ਨਾਭਾ, ਮੈਨੇਜਰ ਸ. ਮਨਪ੍ਰੀਤ ਸਿੰਘ ਭਲਵਾਨ, ਮੈਨੇਜਰ ਭੁਪਿੰਦਰ ਸਿੰਘ ਜੋਸ਼ੀ, ਮੈਨੇਜਰ ਨਰਿੰਦਰ ਸਿੰਘ ਰਾਮਪੁਰਾ, ਮੈਨੇਜਰ ਸ. ਰੇਸ਼ਮ ਸਿੰਘ ਆਲਮਗੀਰ, ਮੈਨੇਜਰ ਸ. ਗੁਰਪ੍ਰੀਤ ਸਿੰਘ ਗੁ: ਮੰਜੀ ਸਾਹਿਬ ਕੋਟਾ, ਮੈਨੇਜਰ ਸ. ਦਿਲਬਾਗ ਸਿੰਘ ਗੁ: ਕਟਣਾ ਸਾਹਿਬ ਤੋਂ ਇਲਾਵਾ ਇਲਾਕੇ ਦੀ ਸੰਗਤ ਨੇ ਵੱਡੀ ਗਿਣਤੀ ਵਿਚ ਹਾਜ਼ਰੀ ਭਰੀ।

## ਖ਼ਾਲਸਾਈ ਜਾਹੋ-ਜਲਾਲ ਨਾਲ ਗੁਰਦੁਆਰਾ ਸਾਹਿਬ ਤੋਂ ਸਜਾਇਆ ਵਿਸ਼ਾਲ ਨਗਰ ਕੀਰਤਨ

ਤਿੰਨ ਦਿਨਾਂ ਗੁਰਮਤਿ ਸਮਾਗਮਾਂ ਦੀ ਅਰੰਭਤਾ ਤਹਿਤ ਪਹਿਲੇ ਦਿਨ ਖ਼ਾਲਸਾਈ ਜਾਹੋ-ਜਲਾਲ ਨਾਲ ਨਗਰ ਕੀਰਤਨ ਸਜਾਇਆ ਗਿਆ। ਸਜਾਏ ਗਏ ਨਗਰ ਕੀਰਤਨ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ। ਨਗਰ ਕੀਰਤਨ ਦੀ ਅਰੰਭਤਾ ਸਮੇਂ ਭਾਈ ਲੌਂਗੋਵਾਲ ਨੇ ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਭੇਟ ਕੀਤੇ। ਨਗਰ ਕੀਰਤਨ ਦੌਰਾਨ ਵੱਖ-ਵੱਖ ਸਕੂਲਾਂ ਦੇ ਬੱਚਿਆਂ ਨੇ ਸਕੂਲੀ ਬੈਂਡ ਅਤੇ ਸਿੱਖ ਮਾਰਸ਼ਲ ਆਰਟ ਗਤਕੇ ਦੇ ਜੌਹਰ ਵਿਖਾਏ। ਵੱਡੀ ਗਿਣਤੀ ਵਿਚ ਸੰਗਤ ਨੇ ਨਗਰ ਕੀਰਤਨ ਵਿਚ ਸਤਨਾਮ ਵਾਹਿਗੁਰੂ ਦਾ ਜਾਪ ਕਰਦਿਆਂ ਸ਼ਮੂਲੀਅਤ ਕੀਤੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਸੁੰਦਰ ਰੁਮਾਲੇ ਭੇਟ ਕਰਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਸ਼ਰਧਾਲੂਆਂ ਵੱਲੋਂ ਨਗਰ ਕੀਰਤਨ ਵਿਚ ਸ਼ਾਮਲ ਸੰਗਤ ਦੀ ਲੰਗਰ ਅਤੇ ਚਾਹ-ਪਾਣੀ ਨਾਲ ਟਹਿਲ ਸੇਵਾ ਵੀ ਕੀਤੀ ਗਈ। ਇਸ ਮੌਕੇ ਸ. ਪਰਮਜੀਤ ਸਿੰਘ ਖ਼ਾਲਸਾ ਮੈਂਬਰ ਸ਼੍ਰੋਮਣੀ ਕਮੇਟੀ, ਬਾਬਾ ਬਲਵਿੰਦਰ ਸਿੰਘ ਲੌਂਗੋਵਾਲ, ਸ. ਜਸਬੀਰ ਸਿੰਘ ਜੱਸੀ ਲੌਂਗੋਵਾਲ, ਸ. ਸੁਰਜੀਤ ਸਿੰਘ ਠੀਕਰੀਵਾਲਾ, ਮੈਨੇਜਰ ਸ. ਭੁਪਿੰਦਰ ਸਿੰਘ ਜੋਸ਼ੀ, ਸ. ਅਮਰਜੀਤ ਸਿੰਘ, ਸ. ਗੁਰਮੀਤ ਸਿੰਘ, ਪ੍ਰਿੰਸੀਪਲ ਜਸਪ੍ਰੀਤ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤ ਮੌਜੂਦ ਸੀ।

## ਅੰਮ੍ਰਿਤ ਸੰਚਾਰ ਸਮਾਗਮ ਸਮੇਂ 34 ਪ੍ਰਾਣੀਆਂ ਨੇ ਖੰਡੇ ਬਾਟੇ ਦੀ ਪਾਹੁਲ ਪ੍ਰਾਪਤ ਕੀਤੀ

ਸ਼ਹੀਦ ਭਾਈ ਮਨੀ ਸਿੰਘ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ ਗੁਰਦੁਆਰਾ ਜਨਮ ਅਸਥਾਨ ਭਾਈ ਮਨੀ ਸਿੰਘ ਜੀ ਕੈਂਬੋਵਾਲ ਲੌਂਗੋਵਾਲ ਵਿਖੇ ਕਰਵਾਏ ਗਏ ਤਿੰਨ ਰੋਜ਼ਾ ਗੁਰਮਤਿ ਸਮਾਗਮ ਦੇ ਆਖਰੀ ਦਿਨ ਵਿਸ਼ੇਸ ਤੌਰ ਤੇ ਅੰਮ੍ਰਿਤ ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਮੌਕੇ ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਅੰਮ੍ਰਿਤ ਸੰਚਾਰ ਸਮਾਗਮ ਸਮੇਂ ੩੪ ਪ੍ਰਾਣੀ ਖੰਡੇ ਬਾਟੇ ਦੀ ਪਾਹੁਲ ਪ੍ਰਾਪਤ ਕਰਕੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀ ਪ੍ਰਾਣੀਆਂ ਨੂੰ ਕਰਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅੰਮ੍ਰਿਤ ਸੰਚਾਰ ਉਪਰੰਤ ਪੰਜ ਪਿਆਰੇ ਸਾਹਿਬਾਨ ਨੂੰ ਸਿਰੋਪਾਓ ਦੇ ਕੇ ਸਨਮਾਨਤ ਕੀਤਾ ਅਤੇ ਅੰਮ੍ਰਿਤ ਛੱਕਣ ਵਾਲੇ ਪ੍ਰਾਣੀਆਂ ਨੂੰ ਵਧਾਈ ਦਿੱਤੀ। ੬ ਫ਼ਰਵਰੀ

## ਸ੍ਰੀ ਦਰਬਾਰ ਸਾਹਿਬ ਵਿਖੇ ਪਲਾਸਟਿਕ ਦੇ ਲਿਫਾਫਿਆਂ 'ਤੇ ਪਾਬੰਦੀ ਲਈ ਅਮਰੀਕੀ ਸੰਸਥਾ ਵੱਲੋਂ ਸ਼੍ਰੋਮਣੀ ਕਮੇਟੀ ਨੂੰ ਮਿਲਿਆ ਪ੍ਰਮਾਣ ਪੱਤਰ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਲਾਸਟਿਕ ਦੇ ਲਿਫਾਫਿਆਂ 'ਤੇ ਮੁਕੰਮਲ ਪਾਬੰਦੀ ਲਗਾਉਣ ਕਰਕੇ ਆਈ.ਐਚ.ਏ. ਫਾਊਂਡੇਸ਼ਨ ਅਤੇ ਅਰਥ ਡੇ ਨੈਟਵਰਕ ਅਮਰੀਕਾ ਵੱਲੋਂ ਸ਼੍ਰੋਮਣੀ ਕਮੇਟੀ ਨੂੰ ਪ੍ਰਮਾਣ ਪੱਤਰ ਦਿੱਤਾ ਗਿਆ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੂੰ ਇਹ ਪ੍ਰਮਾਣ ਪੱਤਰ ਆਈ.ਐਚ.ਏ. ਫਾਊਂਡੇਸ਼ਨ ਦੇ ਚੇਅਰਮੈਨ ਡਾ. ਸਤਨਾਮ ਸਿੰਘ ਆਹਲੂਵਾਲੀਆ, ਅਰਥ ਡੇ ਨੈਟਵਰਕ ਅਮਰੀਕਾ ਦੇ ਮੈਡਮ ਕੈਥਲੀਨ ਰੋਜਰਸ ਅਤੇ ਭਾਰਤ ਦੀ ਨਿਰਦੇਸ਼ਕ ਸ੍ਰੀਮਤੀ ਕਰੁਣਾ ਸਿੰਘ ਨੇ ਦਿੱਤਾ। ਇਹ ਪ੍ਰਮਾਣ ਪੱਤਰ ਪਲਾਸਟਿਕ 'ਤੇ ਪਾਬੰਦੀ ਵਾਲੇ ਪਹਿਲੇ ਧਾਰਮਿਕ ਅਸਥਾਨ ਦੇ ਸਨਮਾਨ ਵਜੋਂ ਹੈ।

ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਪਲਾਸਟਿਕ ਦੇ ਲਿਫਾਫਿਆਂ 'ਤੇ ੧ ਅਪ੍ਰੈਲ ੨੦੧੮ ਨੂੰ ਮੁਕੰਮਲ ਪਾਬੰਦੀ ਲਗਾ ਦਿੱਤੀ ਗਈ ਸੀ ਅਤੇ ਇਸ ਦੀ ਜਗ੍ਹਾ ਗਲਣਸ਼ੀਲ ਲਿਫਾਫੇ ਲਾਗੂ ਕੀਤੇ ਗਏ ਹਨ। ਅਰਥ ਡੇ ਨੈਟਵਰਕ ਅਮੀਰਕਾ ਦੀ ਪ੍ਰਤੀਨਿਧ ਕੈਥਲੀਨ ਰੋਜਰਸ ਨੇ ਇਸ ਮੌਕੇ ਗੱਲਬਾਤ ਦੌਰਾਨ ਕਿਹਾ ਕਿ ਧਾਰਮਿਕ ਅਸਥਾਨਾਂ ਵਿੱਚੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਜਿਹੇ ਪਾਵਨ ਅਸਥਾਨ ਹਨ, ਜਿਥੇ ਪਲਾਸਟਿਕ ਦੀ ਵਰਤੋਂ ਮੋਹਰੀ ਤੌਰ 'ਤੇ ਬੰਦ ਕੀਤੀ ਗਈ ਹੈ। ਇਸ ਪਹਿਲਕਦਮੀ ਨੇ ਭਾਰਤ ਅਤੇ ਦੁਨੀਆਂ ਭਰ ਵਿਚ ਇਕ ਵੱਡੀ ਜਾਗਰੂਕਤਾ ਪੈਦਾ ਕੀਤੀ ਹੈ, ਕਿਉਂਕਿ ਇਥੇ ਦੇਸ਼ ਵਿਦੇਸ਼ ਤੋਂ ਵੱਡੀ ਗਿਣਤੀ ਵਿਚ ਸੰਗਤ ਪੁੱਜਦੀ ਹੈ ਅਤੇ ਪ੍ਰੇਰਣਾ ਪ੍ਰਾਪਤ ਕਰਦੀ ਹੈ। ਉਨ੍ਹਾਂ ਦੱਸਿਆ ਕਿ ਅਰਥ ਡੇ ਨੈਟਵਰਕ ਅਤੇ ਆਈ.ਐਚ.ਏ. ਇਕ ਗੈਰ ਸਰਕਾਰੀ ਸੰਸਥਾ ਵਜੋਂ ੧੯੭੦ ਨੂੰ ਸ਼ੁਰੂ ਕੀਤਾ ਗਿਆ ਸੀ ਅਤੇ ਹੁਣ ੧੯੬ ਦੇਸ਼ਾਂ ਵਿਚ ੫੦ ਹਜ਼ਾਰ ਤੋਂ ਵੱਧ ਸੰਗਠਨਾਂ ਦਾ ਹਿੱਸੇਦਾਰ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਜਿਥੇ ਅਰਥ ਡੇ ਨੈਟਵਰਕ ਅਤੇ ਆਈ.ਐਚ.ਏ. ਫਾਊਂਡੇਸ਼ਨ ਦੇ ਵਾਤਾਵਰਣ ਨੂੰ ਸਾਫ਼ ਸੁਥਰਾ ਬਣਾਉਣ ਲਈ ਕੀਤੇ ਜਾ ਰਹੇ ਯਤਨਾਂ ਦੀ ਸ਼ਲਾਘਾ ਕੀਤੀ, ਉਥੇ ਹੀ ਸ਼੍ਰੋਮਣੀ ਕਮੇਟੀ ਨੂੰ ਪ੍ਰਮਾਣ ਪੱਤਰ ਦੇਣ ਲਈ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਸ਼੍ਰੋਮਣੀ ਕਮੇਟੀ ਵਾਤਾਵਰਣ ਦੀ ਸ਼ੁਧਤਾ ਲਈ ਲਗਾਤਾਰ ਯਤਨ ਕਰ ਰਹੀ ਹੈ ਅਤੇ ਇਸੇ ਤਹਿਤ ਹੀ ਸ੍ਰੀ ਦਰਬਾਰ ਸਾਹਿਬ ਵਿਖੇ ਪਲਾਸਟਿਕ ਦੇ ਲਿਫਾਫਿਆਂ ਦੀ ਵਰਤੋਂ ਬੰਦ ਕੀਤੀ ਹੈ। ਉਨ੍ਹਾਂ ਕਿਹਾ ਕਿ ਇਹ ਮੁਹਿੰਮ ਹੋਰਨਾਂ ਗੁਰੂ-ਘਰਾਂ ਵਿਚ ਵੀ ਲਾਗੂ ਕੀਤੀ ਜਾ ਰਹੀ ਹੈ। ਡਾ. ਰੂਪ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਇਸ ਦੇ ਨਾਲ ਹੀ ਸ੍ਰੀ ਦਰਬਾਰ ਸਾਹਿਬ ਦੇ ਚੌਗਿਰਦੇ ਵਿਚ ਵਰਟੀਕਲ ਗਾਰਡਨ ਵੀ ਤਿਆਰ ਕੀਤਾ ਹੈ, ਜਿਸ ਲਈ ਪਲਾਸਟਿਕ ਦੀਆਂ ਖ਼ਾਲੀ ਬੋਤਲਾਂ ਦੀ ਵੱਡੀ ਪੱਧਰ 'ਤੇ ਵਰਤੋਂ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਇਸ ਨਾਲ ਖ਼ਾਲੀ ਬੋਤਲਾਂ ਨਾਲ ਫੈਲਣ ਵਾਲੇ ਪ੍ਰਦੂਸ਼ਣ 'ਤੇ ਵੀ ਕੰਟਰੋਲ ਹੋਵੇਗਾ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਵੱਲੋਂ ਦਫ਼ਤਰੀ ਗੱਡੀਆਂ ਵੀ ਕੰਪਲੈਕਸ ਤੋਂ ਬਾਹਰ ਕਰ ਦਿੱਤੀਆਂ ਗਈਆਂ ਹਨ, ਤਾਂ ਜੋ ਵਾਤਾਵਰਣ ਦੀ ਸ਼ੁੱਧਤਾ ਬਣੀ ਰਹੇ। ਇਸ ਮੌਕੇ ਡਾ. ਸਤਨਾਮ ਸਿੰਘ ਆਹਲੂਵਾਲੀਆ, ਮੈਡਮ ਕੈਥਲੀਨ ਰੋਜਰਸ ਤੇ ਸ੍ਰੀਮਤੀ ਕਰੁਣਾ ਸਿੰਘ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨਿਤ ਵੀ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ, ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ, ਸ. ਅੰਮ੍ਰਿਤਪਾਲ ਸਿੰਘ, ਸ. ਹਰਿੰਦਰ ਸਿੰਘ ਰੋਮੀ, ਸ. ਹਰਮੀਤ ਸਿੰਘ ਸਲੂਜਾ ਆਦਿ ਮੌਜੂਦ ਸਨ। ੫ ਜਨਵਰੀ

## ਕਾਨ੍ਹਪੁਰ ਸਿੱਖ ਕਤਲੇਆਮ ਸਬੰਧੀ ਜਾਂਚ ਲਈ ਬਣੀ ਐਸ.ਆਈ.ਟੀ. ਦਾ ਭਾਈ ਲੌਂਗੋਵਾਲ ਨੇ ਕੀਤਾ ਸਵਾਗਤ

ਅੰਮ੍ਰਿਤਸਰ- ਸੰਨ ੧੯੮੪ ਵਿਚ ਉਤਰ ਪ੍ਰਦੇਸ਼ ਦੇ ਕਾਨ੍ਹਪੁਰ ਵਿਖੇ ਕੀਤੇ ਗਏ ਸਿੱਖ ਕਤਲੇਆਮ ਦੇ ਮਾਮਲਿਆਂ ਦੀ ਜਾਂਚ ਲਈ ਯੂ.ਪੀ. ਸਰਕਾਰ ਵੱਲੋਂ ਚਾਰ ਮੈਂਬਰੀ ਵਿਸ਼ੇਸ਼ ਜਾਂਚ ਟੀਮ ਗਠਿਤ ਕਰਨ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਵਾਗਤ ਕੀਤਾ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ੧੯੮੪ ਵਿਚ ਦਿੱਲੀ ਤੇ ਕਾਨ੍ਹਪੁਰ ਸਮੇਤ ਦੇਸ਼ ਦੇ ਹੋਰ ਸ਼ਹਿਰਾਂ ਵਿਚ ਸਿੱਖਾਂ ਨੂੰ ਸ਼ਰੇਆਮ ਅਤੇ ਬੇਰਹਿਮੀ ਨਾਲ ਮਾਰ ਮੁਕਾਇਆ ਗਿਆ। ਦੁਖ ਦੀ ਗੱਲ ਇਹ ਹੈ ਕਿ ੩੪ ਸਾਲ ਬੀਤਣ ਤੋਂ ਬਾਅਦ ਵੀ ਅਜੇ ਤੱਕ ਪੀੜਤਾਂ ਨੂੰ ਮੁਕੰਮਲ ਤੌਰ 'ਤੇ ਇਨਸਾਫ਼ ਨਹੀਂ ਮਿਲ ਸਕਿਆ।

ਇਸ ਸਮੇਂ ਦੌਰਾਨ ਕਈ ਮਾਮਲੇ ਬੰਦ ਕਰ ਦਿੱਤੇ ਗਏ ਅਤੇ ਕਈ ਦੋਸ਼ੀ ਰਾਜਸੀ ਸਰਪ੍ਰਸਤੀ ਹੋਣ ਕਰਕੇ ਅਜੇ ਤੱਕ ਬਚਦੇ ਰਹੇ ਹਨ। ਇਸ ਦੌਰਾਨ ਕਈ ਪੀੜਤ ਪਰਿਵਾਰਾਂ ਦੇ ਮੈਂਬਰ ਇਨਸਾਫ਼ ਨੂੰ ਤਰਸਦੇ ਇਸ ਸੰਸਾਰ ਤੋਂ ਕੂਚ ਕਰ ਗਏ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਕਾਨ੍ਹਪੁਰ ਸਿੱਖ ਨਸਲਕੁਸ਼ੀ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਯੂ.ਪੀ. ਸਰਕਾਰ ਵੱਲੋਂ ਗਠਿਤ ਕੀਤੀ ਐਸ.ਆਈ.ਟੀ. ਨਾਲ ਪੀੜਤਾਂ ਨੂੰ ਇਨਸਾਫ ਮਿਲਣ ਦੀ ਉਮੀਦ ਬੱਝੀ ਹੈ। ਉਨ੍ਹਾਂ ਆਖਿਆ ਕਿ ੧੯੮੪ ਦਾ ਸਿੱਖ ਕਤਲੇਆਮ ਅਣਮਨੁੱਖੀ ਕਰੂਰ ਕਾਰੇ ਵਜੋਂ ਜਾਣਿਆ ਜਾਂਦਾ ਹੈ ਅਤੇ ਇਸ ਦੇ ਦੋਸ਼ੀਆਂ ਨੂੰ ਕਿਸੇ ਵੀ ਕੀਮਤ 'ਤੇ ਬਖ਼ਸ਼ਿਆ ਨਹੀਂ ਜਾਣਾ ਚਾਹੀਦਾ।

੭ ਫ਼ਰਵਰੀ

## ਸੁਪਰੀਮ ਕੋਰਟ 'ਚ ਅੰਮ੍ਰਿਤਧਾਰੀ ਵਕੀਲ ਨੂੰ ਕਿਰਪਾਨ ਸਮੇਤ ਜਾਣ ਤੋਂ ਰੋਕਣ ਦੀ ਭਾਈ ਲੌਂਗੋਵਾਲ ਵੱਲੋਂ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਭਾਰਤ ਦੀ ਸਰਵਉੱਚ ਅਦਾਲਤ ਸੁਪਰੀਮ ਕੋਰਟ ਵਿਚ ਇਕ ਅੰਮ੍ਰਿਤਧਾਰੀ ਵਕੀਲ ਨੂੰ ਕਿਰਪਾਨ ਸਮੇਤ ਦਾਖ਼ਲ ਹੋਣ ਤੋਂ ਰੋਕਣ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਮਾਮਲਾ ਸ. ਅੰਮ੍ਰਿਤਪਾਲ ਸਿੰਘ ਨਾਂ ਦੇ ਗੁਰਸਿੱਖ ਵਕੀਲ ਨਾਲ ਸਬੰਧਤ ਹੈ, ਜਿਸ ਨੂੰ ਸੁਰੱਖਿਆ ਕਰਮੀਆਂ ਵੱਲੋਂ ਸੁਪਰੀਮ ਕੋਰਟ ਵਿਚ ਕਿਰਪਾਨ ਪਹਿਨ ਕੇ ਦਾਖ਼ਲ ਹੋਣ ਤੋਂ ਰੋਕਿਆ ਗਿਆ। ਸ. ਅੰਮ੍ਰਿਤਪਾਲ ਸਿੰਘ ਨੇ ਇਸ ਦੀ ਸ਼ਿਕਾਇਤ ਚੀਫ਼ ਜਸਟਿਸ ਕੋਲ ਕੀਤੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਸ ਨੂੰ ਸਿੱਖਾਂ ਦੀ ਧਾਰਮਿਕ ਅਜ਼ਾਦੀ ਦੇ ਵਿਰੁੱਧ ਦੱਸਿਆ ਹੈ। ਉਨ੍ਹਾਂ ਆਖਿਆ ਕਿ ਭਾਰਤ ਦੀ ਅਜ਼ਾਦੀ ਲਈ ੮੦ਫੀਸਦੀ ਤੋਂ ਵੱਧ ਕੁਰਬਾਨੀਆਂ ਕਰਨ ਵਾਲੇ ਸਿੱਖਾਂ ਨਾਲ ਅਜਿਹਾ ਹਰਗਿਜ਼ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਇਹ ਆਪਣੇ ਹੀ ਦੇਸ਼ ਵਿਚ ਬੇਗਾਨਿਆਂ ਵਾਲਾ ਸਲੂਕ ਹੈ। ਉਨ੍ਹਾਂ ਕਿਹਾ ਕਿ ਦੇਸ਼ ਦੀ ਸਰਵਉੱਚ ਅਦਾਲਤ ਜਿਥੋਂ ਲੋਕਾਂ ਨੂੰ ਇਨਸਾਫ਼ ਮਿਲਣਾ ਹੈ ਜੇਕਰ ਉਥੇ ਤਾਇਨਾਤ ਕਰਮਚਾਰੀ ਹੀ ਮਨੁੱਖੀ ਹੱਕਾਂ ਦਾ ਘਾਣ ਕਰਨਗੇ ਤਾਂ ਫਿਰ ਹੋਰ ਕਿਥੋਂ ਉਮੀਦ ਕੀਤੀ ਜਾ ਸਕਦੀ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਕਿਰਪਾਨ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ ਅਤੇ ਸਭ ਨੂੰ ਪਤਾ ਹੈ ਕਿ ਅੰਮ੍ਰਿਤਧਾਰੀ ਸਿੱਖ ਇਸ ਨੂੰ ਹਮੇਸ਼ਾਂ ਆਪਣੇ ਅੰਗ-ਸੰਗ ਰੱਖਦੇ ਹਨ। ਉਨ੍ਹਾਂ ਦੇਸ਼ ਦੇ ਚੀਫ਼ ਜਸਟਿਸ ਤੋਂ ਮੰਗ ਕੀਤੀ ਕਿ ਦੋਸ਼ੀ ਸੁਰੱਖਿਆ ਕਰਮੀਆਂ ਖਿਲਾਫ਼ ਸਖ਼ਤ ਕਾਰਵਾਈ ਕੀਤੀ ਜਾਵੇ ਤਾਂ ਜੋ ਅੱਗੇ ਤੋਂ ਕੋਈ ਵੀ ਅਜਿਹੀ ਹਰਕਤ ਨਾ ਕਰੇ।

੭ ਫਰਵਰੀ

## ਬਾਕੂ (ਅਜਰਬਾਈਜ਼ਨ) ਵਿਖੇ ਭਾਰਤੀ ਦੂਤਾਵਾਸ ਵੱਲੋਂ 550 ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਹੋਇਆ ਗੁਰਮਤਿ ਸਮਾਗਮ

### ਬਾਕੂ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਬਣੇਗਾ ਗੁਰਦੁਆਰਾ ਸਾਹਿਬ -ਭਾਈ ਲੌਂਗੋਵਾਲ

ਅੰਮ੍ਰਿਤਸਰ- ਅਜਰਬਾਈਜਨ ਦੀ ਰਾਜਧਾਨੀ ਬਾਕੂ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨਛੋਹ ਧਰਤੀ 'ਤੇ ਭਾਰਤੀ ਦੂਤਾਵਾਸ ਵੱਲੋਂ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਰਮਤਿ ਸਮਾਗਮ ਸ਼ਰਧਾ ਭਾਵਨਾ ਨਾਲ ਕਰਵਾਇਆ ਗਿਆ। ਇਸ ਮੌਕੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਰਤ ਕਰੋ,

ਨਾਮ ਜਪੋ ਤੇ ਵੰਡ ਛਕੋ ਦਾ ਪ੍ਰਚਾਰ ਕਰਦਿਆਂ ਸਮੁੱਚੀ ਲੋਕਾਈ ਨੂੰ ਸੱਚੇ ਸੁੱਚੇ ਜੀਵਨ ਦੀ ਜਾਂਚ ਜਿਊਣ ਦੀ ਪ੍ਰੇਰਣਾ ਦਿੱਤੀ। ਉਨ੍ਹਾਂ ਭਾਰਤੀ ਦੂਤਾਵਾਸ ਦੇ ਅਧਿਕਾਰੀਆਂ ਦੀ ਪ੍ਰਸ਼ੰਸਾ ਕਰਦਿਆਂ ਕਿਹਾ ਕਿ ਉਹ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਗੁਰੂ ਜੀ ਦੀ ਯਾਦ ਵਿਚ ਸਮਾਗਮ ਕਰਕੇ ਪਹਿਲਕਦਮੀ ਕੀਤੀ ਹੈ ਅਤੇ ਇਸ ਨਾਲ ਭਾਰਤ ਸਰਕਾਰ ਵੱਲੋਂ ਆਪਣੇ ਸਾਰੇ ਦੂਤਵਾਸਾਂ ਵਿਚ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਸਬੰਧੀ ਗੁਰਮਤਿ ਸਮਾਗਮ ਕਰਨ ਦੇ ਐਲਾਨ ਦੀ ਸ਼ੁਰੂਆਤ ਹੋਈ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਸਥਾਨਕ ਸਰਕਾਰ ਅਤੇ ਸੰਗਤ ਦੇ ਸਹਿਯੋਗ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਸੁੰਦਰ ਗੁਰੂ ਘਰ ਦੀ ਉਸਾਰੀ ਕੀਤੀ ਜਾਵੇਗੀ। ਗੁਰਮਤਿ ਸਮਾਗਮ ਵਿਚ ਆਈ ਸੰਗਤ ਅਤੇ ਮਹਿਮਾਨਾਂ ਨੂੰ ਐਸ.ਕੇ. ਸਿਨਹਾ ਨੇ ਨਿੱਘੇ ਸ਼ਬਦਾਂ ਨਾਲ ਜੀ ਆਇਆਂ ਨੂੰ ਕਿਹਾ। ਦੂਤਘਰ ਦੇ ਮੁਖੀ ਪੀ.ਕੇ. ਗੋਬਿੰਦਾ ਵੱਲੋਂ ਪ੍ਰਕਾਸ਼ ਗੁਰਪੁਰਬ ਸਬੰਧੀ ਭਾਰਤ ਸਰਕਾਰ ਵੱਲੋਂ ਕਰਵਾਏ ਜਾ ਰਹੇ ਸਮਾਗਮਾਂ ਦੀ ਜਾਣਕਾਰੀ ਦਿੱਤੀ ਗਈ। ਡਾ. ਰੁਪਾਲੀ ਸਿਨਹਾ ਨੇ ਆਪਣੇ ਸੰਖੇਪ ਅਤੇ ਭਾਵਪੂਰਤ ਭਾਸ਼ਨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਸਿੱਖਿਆਵਾਂ 'ਤੇ ਚਾਨਣਾ ਪਾਇਆ। ਇਸ ਮੌਕੇ 'ਤੇ ਬੱਚਿਆਂ ਦੇ ਕੁਇਜ਼ ਮੁਕਾਬਲੇ ਵੀ ਕਰਵਾਏ ਗਏ। ਜੇਤੂਆਂ ਨੂੰ ਮੌਕੇ 'ਤੇ ਹੀ ਇਨਾਮ ਦਿੱਤੇ ਗਏ। ਸ. ਗੁਰਪ੍ਰੀਤ ਸਿੰਘ ਗਾਰਲੀ ਜੋਰਜੀਆਂ ਵੱਲੋਂ ਵੀ ਸੰਗਤ ਨਾਲ ਵਿਚਾਰ ਸਾਂਝੇ ਕੀਤੇ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਾਰਤੀ ਦੂਤਘਰ ਦੇ ਅਧਿਕਾਰੀਆਂ ਅਤੇ ਪਤਵੰਤੇ ਸੱਜਣਾਂ ਦਾ ਸਨਮਾਨ ਕੀਤਾ ਗਿਆ। ਭਾਰਤੀ ਦੂਤਘਰ ਵੱਲੋਂ ਭਾਈ ਗੋਬਿੰਦ ਸਿੰਘ ਲੌਂਗੋਵਾਲ, ਡਾ. ਪਰਮਜੀਤ ਸਿੰਘ ਸਰੋਆ ਵਧੀਕ ਸਕੱਤਰ, ਸ. ਜਗਜੀਤ ਸਿੰਘ ਜੱਗੀ ਸਾਬਕਾ ਵਧੀਕ ਸਕੱਤਰ, ਸ. ਦਰਸ਼ਨ ਸਿੰਘ ਪੀ.ਏ. ਅਤੇ ਨਵਇੰਦਰ ਸਿੰਘ ਲੌਂਗੋਵਾਲ ਦਾ ਸਨਮਾਨ ਕੀਤਾ ਗਿਆ। ਦੂਤਘਰ ਅਧਿਕਾਰੀਆਂ ਵੱਲੋਂ ਸਥਾਨਕ ਸਰਕਾਰ ਨਾਲ ਗੁਰੂ ਘਰ ਲਈ ਜਗ੍ਹਾ ਲੈਣ ਲਈ ਗੱਲਬਾਤ ਕਰਨ ਦਾ ਭਰੋਸਾ ਦਵਾਇਆ ਗਿਆ ਅਤੇ ਇਸ ਸਮੇਂ ਬੀਬੀ ਦਲਜੀਤ ਕੌਰ ਨੇ ਵੀ ਸੰਗਤ ਨੂੰ ਸੰਬੋਧਨ ਕੀਤਾ।

ਇਸ ਮੌਕੇ 'ਤੇ ਸ. ਜਸਪਾਲ ਸਿੰਘ ਪੰਨੂ, ਸ. ਸ਼ੇਰ ਸਿੰਘ ਮਾਂਗਟ, ਸ. ਰਣਜੀਤ ਸਿੰਘ ਬਰਾੜ ਬਾਕੂ, ਸ. ਇਕਬਾਲ ਸਿੰਘ, ਸ. ਹਰਮਨਦੀਪ ਸਿੰਘ, ਸ. ਜਗਦੀਪ ਸਿੰਘ, ਸਰਬਜੀਤ ਕੁਮਾਰ, ਸ. ਕੁਲਦੀਪ ਸਿੰਘ, ਸ. ਪ੍ਰਦੀਪ ਸਿੰਘ, ਸ. ਜਗਸੀਰ ਸਿੰਘ ਆਦਿ ਨੇ ਜਾਰਜੀਆਂ ਤੋਂ ਵਿਸ਼ੇਸ਼ ਤੌਰ 'ਤੇ ਪਹੁੰਚ ਕੇ ਹਾਜ਼ਰੀ ਭਰੀ। ਬਾਕੂ ਤੋਂ ਭਾਰਤੀ ਮੂਲ ਦੀ ਗੁਰੂ ਨਾਨਕ ਨਾਮ ਲੇਵਾ ਸੰਗਤ ਵਿੱਚੋਂ ਰਜੇਸ਼ ਚਾਵਲਾ, ਸ. ਕੇਵਲ ਸਿੰਘ, ਡਾ. ਰੋਨੀ, ਦੀਪਕ ਫੁਲਵਾਨੀ, ਅਨਿਲ ਭਾਟੀਆ, ਕਿਸ਼ੋਰ ਚੰਚਲਾਨੀ, ਵਰੁਨ ਜੀ ਆਦਿ ਪਰਿਵਾਰਾਂ ਸਮੇਤ ਹਾਜ਼ਰੀ ਭਰੀ।

੧੦ ਫ਼ਰਵਰੀ

## 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ 'ਜੀਵਨ ਵਿਚ ਨੈਤਿਕਤਾ' ਵਿਸ਼ੇ 'ਤੇ ਸੈਮੀਨਾਰ ਕਰਵਾਇਆ

### ਨੈਤਿਕ ਕਦਰਾਂ-ਕੀਮਤਾਂ ਦਾ ਸੋਮਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਗੁਰਬਾਣੀ-ਭਾਈ ਲੌਂਗੋਵਾਲ

ਅੰਮ੍ਰਿਤਸਰ- ਵਿਸ਼ਵ ਪੰਜਾਬੀ ਕਾਨਫਰੰਸ ਕੈਨੇਡਾ ਦੇ ਪ੍ਰਬੰਧਕਾਂ ਅਤੇ ਪੰਜਾਬੀ ਪੀਪਲ ਵੈਲਫੇਅਰ ਔਰਗੇਨਾਈਜੇਸ਼ਨ ਪਟਿਆਲਾ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ 'ਜੀਵਨ ਵਿਚ ਨੈਤਿਕਤਾ' ਵਿਸ਼ੇ 'ਤੇ ਇਕ ਵਿਸ਼ੇਸ਼ ਸੈਮੀਨਾਰ ਕਰਵਾਇਆ ਗਿਆ। ਸਥਾਨਕ ਭਾਈ ਗੁਰਦਾਸ ਹਾਲ ਵਿਖੇ ਕਰਵਾਏ ਗਏ ਇਸ ਸੈਮੀਨਾਰ ਵਿਚ ਮੁੱਖ ਮਹਿਮਾਨ ਦੇ ਤੌਰ 'ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਜਦਕਿ ਵਿਸ਼ੇਸ਼

ਮਹਿਮਾਨ ਵਜੋਂ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਸ਼ਿਰਕਤ ਕੀਤੀ। ਸੈਮੀਨਾਰ ਦੌਰਾਨ ਆਪਣੇ ਸੰਬੋਧਨ ਵਿਚ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਨੈਤਿਕ ਕਦਰਾਂ-ਕੀਮਤਾਂ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ ਅਤੇ ਉਨ੍ਹਾਂ ਦੀ ਵਿਚਾਰਧਾਰਾ ਬ੍ਰਹਿਮੰਡੀ ਵਿਚਾਰਧਾਰਾ ਹੈ। ਉਨ੍ਹਾਂ ਮਨੁੱਖੀ ਸ਼ਖ਼ਸੀਅਤ ਦੇ ਨਿਖਾਰ ਲਈ ਗੁਰੂ ਸਾਹਿਬ ਦੇ ਫਲਸਫੇ ਨੂੰ ਜੀਵਨ ਵਿਚ ਅਪਨਾਉਣ ਦੀ ਲੋੜ 'ਤੇ ਜ਼ੋਰ ਦਿੰਦਿਆਂ ਕਿਹਾ ਕਿ ਚੰਗਾ ਆਚਰਣ ਹੀ ਮਨੁੱਖ ਦੀ ਪਛਾਣ ਹੈ ਅਤੇ ਗੁਰਬਾਣੀ ਨੂੰ ਅਮਲੀ ਜੀਵਨ ਦਾ ਹਿੱਸਾ ਬਨਾਉਣ ਨਾਲ ਹੀ ਸ਼ਖ਼ਸੀਅਤ ਉਸਾਰੀ ਸੰਭਵ ਹੋ ਸਕਦੀ ਹੈ। ਭਾਈ ਲੌਂਗੋਵਾਲ ਨੇ ਸੈਮੀਨਾਰ ਦੇ ਪ੍ਰਬੰਧਕਾਂ ਵੱਲੋਂ ਕੀਤੇ ਉਪਰਾਲੇ ਦੀ ਪ੍ਰਸ਼ੰਸਾ ਕੀਤੀ ਅਤੇ ਉਨ੍ਹਾਂ ਨੂੰ ਅਜਿਹੇ ਸਮਾਗਮਾਂ ਸਮੇਂ ਹਰ ਤਰ੍ਹਾਂ ਦੇ ਸਹਿਯੋਗ ਦਾ ਭਰੋਸਾ ਦਿੱਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਕਿਹਾ ਕਿ ਗੁਰਬਾਣੀ ਨੈਤਿਕਤਾ ਸੱਚ, ਆਚਾਰ, ਸਹਿਜ, ਸੰਜਮ, ਹਲੇਮੀ ਆਦਿ ਗੁਣਾਂ 'ਤੇ ਅਧਾਰਿਤ ਹੈ। ਉਨ੍ਹਾਂ ਕਿਹਾ ਕਿ ਮਨੁੱਖ ਲਈ ਗੁਰਬਾਣੀ ਇਕ ਮੁਕੰਮਲ ਜੀਵਨ ਜਾਚ ਹੈ, ਜਿਸ ਵਿੱਚੋਂ ਜੀਵਨ ਦੇ ਹਰ ਪੱਖ ਨਾਲ ਸਬੰਧਤ ਅਗਵਾਈ ਮਿਲਦੀ ਹੈ। ਉਨ੍ਹਾਂ ਕਿਹਾ ਕਿ ਜੇਕਰ ਸਮਾਜ ਦੀ ਬੇਹਤਰੀ ਤੇ ਰਿਸ਼ਤਿਆਂ ਦੀ ਪਵਿੱਤਰਤਾ ਕਾਇਮ ਰੱਖਣੀ ਹੈ ਤਾਂ ਗੁਰਬਾਣੀ ਅਧਾਰਿਤ ਜੀਵਨ ਜਾਚ ਅਪਨਾਉਣੀ ਪਵੇਗੀ। ਇਸ ਮੌਕੇ ਵਿਸ਼ਵ ਪੰਜਾਬੀ ਕਾਨਫਰੰਸ ਕੈਨੇਡਾ ੨੦੧੯ ਦੇ ਚੇਅਰਮੈਨ ਸ. ਅਜੈਬ ਸਿੰਘ ਚੱਠਾ ਨੇ ਆਖਿਆ ਕਿ ਪੰਜਾਬੀ ਪੀਪਲ ਵੈਲਫੇਅਰ ਔਰਗੇਨਾਈਜੇਸ਼ਨ ਨਾਲ ਮਿਲ ਕੇ ਜੀਵਨ ਵਿਚ ਨੈਤਿਕਤਾ ਸਬੰਧੀ ਸੈਮੀਨਾਰਾਂ ਅਤੇ ਲੈਕਚਰਾਂ ਦੀ ਇਕ ਲੜੀ ਅਰੰਭ ਕੀਤੀ ਗਈ ਹੈ, ਜਿਸ ਦਾ ਮੰਤਵ ਮਨੁੱਖ ਦੀ ਸ਼ਖ਼ਸੀਅਤ ਦਾ ਸਰਬਪੱਖੀ ਵਿਕਾਸ ਕਰਨਾ ਹੈ। ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਦਿੱਤੇ ਸਹਿਯੋਗ ਲਈ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਧੰਨਵਾਦ ਵੀ ਕੀਤਾ। ਸੈਮੀਨਾਰ ਦੌਰਾਨ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪ੍ਰੋਫੈਸਰ ਡਾ. ਮਨਵਿੰਦਰ ਸਿੰਘ, ਸ. ਕਰਨ ਅਜੈਬ ਸਿੰਘ ਸੰਘਾ ਕੈਨੇਡਾ, ਸ. ਸੁਖਦੇਵ ਸਿੰਘ ਸੰਧੂ ਐਡਵੋਕੇਟ, ਸ. ਇੰਦਰਜੀਤ ਸਿੰਘ ਖਰੌੜ, ਸ. ਰਵਿੰਦਰ ਸਿੰਘ ਕੰਗ, ਗੁਰੂ ਰਾਮਦਾਸ ਸੰਸਥਾਵਾਂ ਪੰਧੇਰ ਦੀ ਡਾਇਰੈਕਟਰ ਹਰਜਿੰਦਰ ਕੌਰ, ਪ੍ਰੋ. ਸਰਚਾਂਦ ਸਿੰਘ ਆਦਿ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਸੈਮੀਨਾਰ ਪ੍ਰਬੰਧਕਾਂ ਵੱਲੋਂ ਸਨਮਾਨ ਕੀਤਾ ਗਿਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ. ਗੁਰਪ੍ਰੀਤ ਸਿੰਘ ਝੱਬਰ ਮੈਂਬਰ ਸ਼੍ਰੋਮਣੀ ਕਮੇਟੀ, ਸ. ਰਜਵੰਤ ਸਿੰਘ ਬਾਜਵਾ, ਡਾ. ਸਰਵਨ ਸਿੰਘ, ਐਡੀਸ਼ਨਲ ਸਕੱਤਰ ਡਾ. ਪਰਮਜੀਤ ਸਿੰਘ ਸਰੋਆ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ., ਸ. ਜਸਬੀਰ ਸਿੰਘ ਜੱਸੀ ਲੌਂਗੋਵਾਲ, ਸ. ਜਗਸੀਰ ਸਿੰਘ ਕੋਟੜਾ, ਬੀਬੀ ਰਵਿੰਦਰ ਕੌਰ ਢਿੱਲੋਂ, ਸ. ਬਲਵਿੰਦਰ ਸਿੰਘ ਚੱਠਾ ਅਮਰੀਕਾ, ਸ. ਸੰਤੋਖ ਸਿੰਘ ਸੰਧੂ, ਸ. ਸਰਦੂਲ ਸਿੰਘ ਥਿਆੜਾ, ਸ. ਤਲਵਿੰਦਰ ਸਿੰਘ ਬੁੱਟਰ, ਪ੍ਰਿੰਸੀਪਲ ਮਨਜੀਤ ਕੌਰ, ਡਾ. ਅਮਰਜੀਤ ਕੌਰ, ਡਾ. ਰਣਜੀਤ ਕੌਰ ਪੰਨਵਾਂ, ਡਾ. ਸੁਨੀਤਾ ਸਮੇਤ ਵੱਡੀ ਗਿਣਤੀ ਵਿਚ ਸਰੋਤੇ ਹਾਜ਼ਰ ਸਨ।

## ਯੂਨੀਵਰਸਿਟੀ ਆਫ਼ ਵੂਲਵਰਹੈਂਪਟਨ ਦੇ ਵੀ.ਸੀ. ਪ੍ਰੋਫੈਸਰ ਜਿਓਫ ਲੇਅਰ ਨੇ ਭਾਈ ਲੌਂਗੋਵਾਲ ਨਾਲ ਕੀਤੀ ਮੁਲਾਕਾਤ

### ਵੂਲਵਰਹੈਂਪਟਨ ਯੂਨੀਵਰਸਿਟੀ ਵੱਲੋਂ ਸਿੱਖ ਕੇਂਦਰ ਦੀ ਸਥਾਪਨਾ ਸ਼ਲਾਘਾਯੋਗ ਕਦਮ -ਭਾਈ ਲੌਂਗੋਵਾਲ

ਅੰਮ੍ਰਿਤਸਰ- ਇੰਗਲੈਂਡ ਦੀ ਯੂਨੀਵਰਸਿਟੀ ਆਫ਼ ਵੂਲਵਰਹੈਂਪਟਨ ਦੇ ਵਾਈਸ ਚਾਂਸਲਰ ਪ੍ਰੋਫੈਸਰ ਜਿਓਫ

ਲੇਅਰ ਅਤੇ ਯੂਨੀਵਰਸਿਟੀ ਦੇ ਸੈਂਟਰ ਫਾਰ ਸਿੱਖ ਐਂਡ ਪੰਜਾਬੀ ਸਟੱਡੀਜ਼ ਦੀ ਡਾਇਰੈਕਟਰ ਡਾ. ਓਪਿੰਦਰਜੀਤ ਕੌਰ ਤੱਖਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਮੁੱਖ ਸਕੱਤਰ ਡਾ. ਰੂਪ ਸਿੰਘ ਨਾਲ ਮੁਲਾਕਾਤ ਕੀਤੀ। ਉਨ੍ਹਾਂ ਭਾਈ ਲੌਂਗੋਵਾਲ ਨੂੰ ਯੂਨੀਵਰਸਿਟੀ ਵਿਖੇ ਖੋਲ੍ਹੇ ਗਏ ਸਿੱਖ ਕੇਂਦਰ ਬਾਰੇ ਜਾਣਕਾਰੀ ਦਿੱਤੀ ਅਤੇ ਸ਼੍ਰੋਮਣੀ ਕਮੇਟੀ ਪਾਸੋਂ ਇਸ ਦੇ ਉਥਾਨ ਲਈ ਸਹਿਯੋਗ ਮੰਗਿਆ। ਇਸ ਮੌਕੇ ਪ੍ਰੋਫੈਸਰ ਜਿਓਫ ਲੇਅਰ ਨੇ ਕਿਹਾ ਕਿ ਇੰਗਲੈਂਡ ਵਿਚ ਪੰਜਾਬੀ ਭਾਈਚਾਰਾ ਵੱਡੀ ਗਿਣਤੀ ਵਿਚ ਨਿਵਾਸ ਕਰਦਾ ਹੈ ਅਤੇ ਯੂਨੀਵਰਸਿਟੀ ਵੱਲੋਂ ਸਿੱਖ ਸੱਭਿਆਚਾਰ, ਇਤਿਹਾਸ, ਕਦਰਾਂ ਕੀਮਤਾਂ ਅਤੇ ਸਿਧਾਂਤਾਂ ਦੀ ਪੜ੍ਹਾਈ ਕਰਵਾਉਣ ਲਈ ਸਿੱਖ ਕੇਂਦਰ ਖੋਲ੍ਹਿਆ ਗਿਆ ਹੈ। ਉਨ੍ਹਾਂ ਕਿਹਾ ਕਿ ਯੂਨੀਵਰਸਿਟੀ ਵੱਲੋਂ ਸ਼੍ਰੋਮਣੀ ਕਮੇਟੀ ਨੂੰ ਇਸ ਵਿਚ ਸਹਿਯੋਗ ਦੇਣ ਦੀ ਅਪੀਲ ਕੀਤੀ ਗਈ ਹੈ। ਇਸ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਇਹ ਚੰਗੀ ਗੱਲ ਹੈ ਕਿ ਵੂਲਵਰਹੈਂਪਟਨ ਯੂਨੀਵਰਸਿਟੀ ਵੱਲੋਂ ਸਿੱਖ ਅਤੇ ਪੰਜਾਬੀ ਸੱਭਿਆਚਾਰ ਸਬੰਧੀ ਕੇਂਦਰ ਦੀ ਸਥਾਪਨਾ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਇਸ ਨਾਲ ਸਿੱਖ ਧਰਮ ਅਤੇ ਪੰਜਾਬੀ ਸੱਭਿਆਚਾਰ ਦਾ ਪ੍ਰਸਾਰ ਹੋ ਸਕੇਗਾ। ਭਾਈ ਲੌਂਗੋਵਾਲ ਨੇ ਕਿਹਾ ਕਿ ਅੱਜ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ੫੫੦ ਸਾਲਾ ਪ੍ਰਕਾਸ਼ ਪੁਰਬ ਵਿਸ਼ਵ ਪੱਧਰ 'ਤੇ ਮਨਾਇਆ ਜਾ ਰਿਹਾ ਹੈ ਤਾਂ ਅਜਿਹੇ ਮੌਕੇ ਇੰਗਲੈਂਡ ਦੀ ਯੂਨੀਵਰਸਿਟੀ ਵੱਲੋਂ ਕੀਤਾ ਗਿਆ ਉਪਰਾਲਾ ਹੋਰ ਵੀ ਅਹਿਮ ਹੈ। ਉਨ੍ਹਾਂ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਹਰ ਤਰ੍ਹਾਂ ਦੇ ਸਹਿਯੋਗ ਦਾ ਭਰੋਸਾ ਦਿੱਤਾ। ਇਸ ਮੌਕੇ ਭਾਈ ਲੌਂਗੋਵਾਲ ਅਤੇ ਡਾ. ਰੂਪ ਸਿੰਘ ਨੇ ਯੂਨੀਵਰਸਿਟੀ ਦੇ ਅਧਿਕਾਰੀਆਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਅਤੇ ਸ੍ਰੀ ਦਰਬਾਰ ਸਾਹਿਬ ਸਬੰਧੀ ਜਾਣਕਾਰੀ ਦਿੰਦਾ ਧਾਰਮਿਕ ਪੁਸਤਕਾਂ ਦਾ ਸੈੱਟ ਦੇ ਕੇ ਸਨਮਾਨਿਤ ਕੀਤਾ। ਇਸ ਤੋਂ ਪਹਿਲਾਂ ਯੂਨੀਵਰਸਿਟੀ ਅਧਿਕਾਰੀਆਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ, ਸ. ਜਸਵਿੰਦਰ ਸਿੰਘ ਜੱਸੀ, ਸ. ਦਰਸ਼ਨ ਸਿੰਘ ਪੀ.ਏ., ਸ. ਹਰਿੰਦਰ ਸਿੰਘ ਰੋਮੀ ਸਮੇਤ ਹੋਰ ਹਾਜ਼ਰ ਸਨ। ੧੩ ਫ਼ਰਵਰੀ

# ਯੂਰਪ ਦੇ ਪਹਿਲੇ ਸਿੱਖ ਐਮ.ਪੀ. ਸ. ਤਨਮਨਜੀਤ ਸਿੰਘ ਢੇਸੀ ਦੇ ਪਰਿਵਾਰਕ ਮੈਂਬਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ

ਅੰਮ੍ਰਿਤਸਰ- ਯੂਰਪ ਦੇ ਪਹਿਲੇ ਸਿੱਖ ਐਮ.ਪੀ. ਸ. ਤਨਮਨਜੀਤ ਸਿੰਘ ਢੇਸੀ ਦੀ ਸੁਪੱਤਨੀ ਮਨਵੀਨ ਕੌਰ ਪਰਿਵਾਰਕ ਮੈਂਬਰਾਂ ਸਮੇਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋਏ। ਬੀਬੀ ਮਨਵੀਨ ਕੌਰ ਢੇਸੀ ਅਤੇ ਪਰਿਵਾਰਕ ਮੈਂਬਰਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰਬਾਣੀ ਦਾ ਇਲਾਹੀ ਕੀਰਤਨ ਵੀ ਸੁਣਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਮਗਰੋਂ ਉਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਦੇ ਦਫ਼ਤਰ ਵਿਖੇ ਉਨ੍ਹਾਂ ਦੇ ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ ਨੇ ਗੁਰੂ ਬਖਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਤ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਸ. ਪਰਮਜੀਤ ਸਿੰਘ ਰਾਏਪੁਰ, ਸ. ਸੁਖਦੇਵ ਸਿੰਘ ਭੂਰਾਕੋਹਨਾ ਵਧੀਕ ਸਕੱਤਰ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਤੇ ਸ. ਤੇਜਿੰਦਰ ਸਿੰਘ ਪੱਡਾ ਅਤੇ ਹੋਰ ਮੌਜੂਦ ਸਨ। ੧੩ ਫ਼ਰਵਰੀ

# ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਬੀਬੀ ਭਾਨੀ ਜੀ ਦਾ ਜਨਮ ਦਿਹਾੜਾ ਮਨਾਇਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਪੰਥ ਦੀ ਮਹਾਨ ਸ਼ਖਸੀਅਤ, ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਮਹਿਲ ਬੀਬੀ ਭਾਨੀ ਜੀ ਦਾ ਜਨਮ ਦਿਹਾੜਾ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਹਰਪਿੰਦਰ ਸਿੰਘ ਦੇ ਜਥੇ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ, ਜਦਕਿ ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅਰਦਾਸੀਏ ਭਾਈ ਪ੍ਰੇਮ ਸਿੰਘ ਨੇ ਸੰਗਤ ਨੂੰ ਬੀਬੀ ਭਾਨੀ ਜੀ ਦੇ ਜੀਵਨ ਤੋਂ ਜਾਣੂ ਕਰਵਾਉਂਦਿਆਂ ਕਿਹਾ ਕਿ ਉਨ੍ਹਾਂ ਦਾ ਸਾਰਾ ਜੀਵਨ ਗੁਰੂ ਸਾਹਿਬ ਦੀਆਂ ਸਿੱਖਿਆਵਾਂ ਨੂੰ ਸਮਰਪਿਤ ਸੀ। ਉਨ੍ਹਾਂ ਬੀਬੀਆਂ ਨੂੰ ਪ੍ਰੇਰਣਾ ਕੀਤੀ ਕਿ ਉਹ ਬੀਬੀ ਭਾਨੀ ਜੀ ਦੇ ਜੀਵਨ ਤੋਂ ਸੇਧ ਪ੍ਰਾਪਤ ਕਰ ਕੇ ਆਪਣੇ ਪਰਿਵਾਰਾਂ ਅੰਦਰ ਅਤੇ ਆਲੇ ਦੁਆਲੇ ਵਿਚ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਦਾ ਪ੍ਰਚਾਰ ਕਰਨ ਲਈ ਅੱਗੇ ਆਉਣ। ਭਾਈ ਪ੍ਰੇਮ ਸਿੰਘ ਨੇ ਸੰਗਤ ਨੂੰ ਬਾਣੀ ਤੇ ਬਾਣੇ ਨਾਲ ਜੁੜਨ ਦੀ ਪਰੇਣਾ ਵੀ ਕੀਤੀ। ਗੁਰਮਤਿ ਸਮਾਗਮ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਸੁਲੱਖਣ ਸਿੰਘ ਭੰਗਾਲੀ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕਮਰਬੀਰ ਸਿੰਘ ਕਿਆਮਪੁਰ, ਵਧੀਕ ਮੈਨੇਜਰ ਸ. ਬਘੇਲ ਸਿੰਘ, ਸ. ਨਿਰਮਲ ਸਿੰਘ ਇੰਚਾਰਜ ਗੱਡੀਆਂ, ਇੰਚਾਰਜ ਸ. ਦੀਪਇੰਦਰ ਸਿੰਘ, ਸ. ਨਿਰਵੈਲ ਸਿੰਘ, ਪ੍ਰੋ. ਸੁਖਦੇਵ ਸਿੰਘ ਤੇ ਸ. ਸੁਖਬੀਰ ਸਿੰਘ ਸਮੇਤ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦਾ ਸਟਾਫ ਤੇ ਸੰਗਤਾਂ ਹਾਜ਼ਰ ਸਨ। ੧੬ ਫ਼ਰਵਰੀ

# 550 ਸਾਲਾ ਪ੍ਰਕਾਸ਼ ਪੁਰਬ ਸਬੰਧੀ ਦਲੇਰ ਮਹਿੰਦੀ ਵੱਲੋਂ ਗਾਏ ਸ਼ਬਦ ਦੀ ਸੀ.ਡੀ. ਭਾਈ ਲੌਂਗੋਵਾਲ ਨੇ ਕੀਤੀ ਜਾਰੀ

## ਦਲੇਰ ਮਹਿੰਦੀ ਵੱਲੋਂ ਸ਼ਬਦ ਗਾਇਨ ਦੀ ਸੇਵਾ ਸ਼ਲਾਘਾਯੋਗ ਕਾਰਜ -ਭਾਈ ਲੌਂਗੋਵਾਲ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਸਬੰਧੀ ਕਰਵਾਏ ਜਾਣ ਵਾਲੇ ਗੁਰਮਤਿ ਸਮਾਗਮਾਂ ਅਤੇ ਨਗਰ ਕੀਰਤਨਾਂ ਮੌਕੇ ਚਲਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਾਈ ਗੁਰਦਾਸ ਜੀ ਦੀ ਵਾਰ ਅਧਾਰਿਤ ਸ਼ਬਦ ਕਲਿ ਤਾਰਣ ਗੁਰੁ ਨਾਨਕ ਆਇਆ ਦੀ ਸੀ.ਡੀ. ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਇਥੇ ਜਾਰੀ ਕੀਤੀ ਗਈ। ਜਿਕਰਯੋਗ ਹੈ ਕਿ ਇਹ ਸ਼ਬਦ ਪ੍ਰਸਿੱਧ ਗਾਇਕ ਦਲੇਰ ਮਹਿੰਦੀ ਵੱਲੋਂ ਗਾਇਆ ਗਿਆ ਹੈ। ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸ਼ਬਦ ਦੀ ਸੀ.ਡੀ. ਜਾਰੀ ਕਰਨ ਮੌਕੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ੫੫੦ ਸਾਲਾ ਪ੍ਰਕਾਸ਼ ਪੁਰਬ ਸਿੱਖ ਜਗਤ ਵੱਲੋਂ ਕੌਮਾਂਤਰੀ ਪੱਧਰ 'ਤੇ ਮਨਾਇਆ ਜਾ ਰਿਹਾ ਹੈ ਅਤੇ ਇਸ ਸਬੰਧ ਵਿਚ ਪ੍ਰਸਿੱਧ ਗਾਇਕ ਦਲੇਰ ਮਹਿੰਦੀ ਵੱਲੋਂ ਵਿਸ਼ੇਸ਼ ਤੌਰ 'ਤੇ ਸ਼ਬਦ ਗਾਇਨ ਕਰਨ ਦੀ ਸੇਵਾ ਸ਼ਲਾਘਾਯੋਗ ਕਾਰਜ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਹ ਸ਼ਬਦ ਸਾਰੇ ਸਮਾਗਮਾਂ,

ਨਗਰ ਕੀਰਤਨਾਂ ਆਦਿ ਦੌਰਾਨ ਚਲਾਇਆ ਜਾਵੇਗਾ। ਉਨ੍ਹਾਂ ਆਸ ਪ੍ਰਗਟ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਤਾਗੱਦੀ ਦਿਵਸ ਮੌਕੇ ਗਾਈ ਧੁਨ ੩੦੦ ਸਾਲ ਗੁਰੂ ਦੇ ਨਾਲ ਵਾਂਗ ਹੀ ਇਹ ਸ਼ਬਦ ਵੀ ਪ੍ਰਸਿੱਧੀ ਹਾਸਲ ਕਰੇਗਾ।

ਇਸ ਮੌਕੇ ਦਲੇਰ ਮਹਿੰਦੀ ਨੇ ਆਖਿਆ ਕਿ ਗੁਰੂ ਸਾਹਿਬ ਦੀ ਕਿਰਪਾ ਦੁਆਰਾ ਉਨ੍ਹਾਂ ਨੂੰ ਇਹ ਮੌਕਾ ਮਿਲਿਆ ਹੈ। ਉਨ੍ਹਾਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਧੰਨਵਾਦ ਕੀਤਾ। ਦਲੇਰ ਮਹਿੰਦੀ ਨੇ ਇਹ ਵੀ ਕਿਹਾ ਕਿ ੫੫੦ ਸਾਲਾ ਪ੍ਰਕਾਸ਼ ਪੁਰਬ ਸਮਾਗਮਾਂ ਸਮੇਂ ਜੇਕਰ ਉਨ੍ਹਾਂ ਨੂੰ ਇਹ ਸ਼ਬਦ ਸੰਗਤ ਸਨਮੁੱਖ ਗਾਉਣ ਦਾ ਮੌਕਾ ਮਿਲਦਾ ਹੈ ਤਾਂ ਇਹ ਉਨ੍ਹਾਂ ਦੀ ਖ਼ੁਸ਼ਕਿਸਮਤੀ ਹੋਵੇਗੀ। ਇਸ ਮੌਕੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ਦਲੇਰ ਮਹਿੰਦੀ ਵੱਲੋਂ ਇਸ ਸ਼ਬਦ ਦੀ ਰਿਕਾਰਡਿੰਗ 'ਤੇ ਹੋਣ ਵਾਲੇ ਖ਼ਰਚੇ ਦੀ ਸੇਵਾ ਖ਼ੁਦ ਕੀਤੀ ਹੈ ਅਤੇ ਆਪਣੀ ਕੰਪਨੀ ਡੀ.ਐਮ. ਰਿਕਾਰਡਜ਼ ਰਾਹੀਂ ਤਿਆਰ ਕਰਵਾ ਕੇ ਸ਼੍ਰੋਮਣੀ ਕਮੇਟੀ ਨੂੰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਇਸ ਕਾਰਜ ਲਈ ਮੁੰਬਈ ਨਿਵਾਸੀ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਿੰਦਰ ਸਿੰਘ ਬਾਵਾ ਦਾ ਅਹਿਮ ਯੋਗਦਾਨ ਰਿਹਾ ਹੈ। ਇਸ ਦੌਰਾਨ ਦਲੇਰ ਮਹਿੰਦੀ ਨੇ ਸ਼ਬਦ ਨੂੰ ਗਾ ਕੇ ਵੀ ਸੁਣਾਇਆ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਵੱਲੋਂ ਦਲੇਰ ਮਹਿੰਦੀ, ਉਨ੍ਹਾਂ ਦੀ ਪਤਨੀ ਬੀਬੀ ਤਰਨਪ੍ਰੀਤ ਕੌਰ ਮਹਿੰਦੀ, ਬੇਟੀ ਰਬਾਬ ਕੌਰ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਮਾਡਲ ਤੇ ਧਾਰਮਿਕ ਪੁਸਤਕਾਂ ਦੇ ਕੇ ਸਨਮਾਨਿਤ ਵੀ ਕੀਤਾ ਗਿਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਭਾਈ ਮਨਜੀਤ ਸਿੰਘ, ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਭਗਵੰਤ ਸਿੰਘ ਸਿਆਲਕਾ, ਸ. ਗੁਰਿੰਦਰ ਸਿੰਘ ਬਾਵਾ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸ. ਪਰਮਜੀਤ ਸਿੰਘ ਸਰੋਆ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਦਰਸ਼ਨ ਸਿੰਘ ਪੀ.ਏ., ਸ. ਇਕਬਾਲ ਸਿੰਘ ਮੁਖੀ, ਸ. ਪਰਮਜੋਤ ਸਿੰਘ ਚਾਹਲ ਸਕੱਤਰ ਤਖ਼ਤ ਸ੍ਰੀ ਹਜ਼ੂਰ ਸਾਹਿਬ, ਸ. ਗੁਰਪ੍ਰਤਾਪ ਸਿੰਘ ਟਿੱਕਾ, ਸ. ਜਸਵਿੰਦਰ ਸਿੰਘ ਜੱਸੀ, ਸ. ਜਰਨੈਲ ਸਿੰਘ ਕੌਂਸਲਰ, ਭਾਈ ਸੁਰਿੰਦਰਪਾਲ ਸਿੰਘ, ਸ. ਜਗਜੀਤ ਸਿੰਘ ਜੱਗੀ, ਸ. ਤੀਰਥ ਸਿੰਘ ਢਿੱਲੋਂ, ਸ. ਸਤਨਾਮ ਸਿੰਘ ਸਲੂਜਾ, ਬੀਬੀ ਪਰਮਜੀਤ ਕੌਰ ਪਿੰਕੀ, ਪ੍ਰਿੰਸੀਪਲ ਮਨਜੀਤ ਕੌਰ, ਸ. ਅੰਮ੍ਰਿਤਪਾਲ ਸਿੰਘ, ਸ. ਹਰਿੰਦਰ ਸਿੰਘ ਰੋਮੀ, ਸ. ਹਰਮੀਤ ਸਿੰਘ ਸਲੂਜਾ ਆਦਿ ਹਾਜ਼ਰ ਸਨ। ੧੯ ਫ਼ਰਵਰੀ

## ਸ਼ਿਲਾਂਗ ਦੇ ਸਿੱਖਾਂ ਦੇ ਹੱਕ ਵਿਚ ਹਾਈਕੋਰਟ ਦੇ ਫੈਸਲੇ ਦਾ ਭਾਈ ਲੌਂਗੋਵਾਲ ਵੱਲੋਂ ਸਵਾਗਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਮੇਘਾਲਿਆ ਹਾਈਕੋਰਟ ਵੱਲੋਂ ਸ਼ਿਲਾਂਗ ਦੀ ਪੰਜਾਬੀ ਕਲੋਨੀ ਨੂੰ ਉਜਾੜਨ ਤੋਂ ਰੋਕਣ ਲਈ ਸਿੱਖਾਂ ਦੇ ਹੱਕ ਵਿਚ ਦਿੱਤੇ ਫੈਸਲੇ ਦਾ ਸਵਾਗਤ ਕੀਤਾ ਹੈ। ਦੱਸਣਯੋਗ ਹੈ ਕਿ ਸਰਕਾਰ ਵੱਲੋਂ ਸ਼ਿਲਾਂਗ ਦੀ ਸਬੰਧਤ ਪੰਜਾਬੀ ਕਲੋਨੀ ਵਿੱਚੋਂ ਸਿੱਖਾਂ ਤੇ ਪੰਜਾਬੀਆਂ ਨੂੰ ਆਪਣੇ ਘਰ ਛੱਡ ਕੇ ਹੋਰ ਥਾਂ ਚਲੇ ਜਾਣ ਲਈ ਕਿਹਾ ਗਿਆ ਸੀ ਜਿਸ ਦਾ ਉਥੇ ਰਹਿ ਰਹੇ ਸਿੱਖਾਂ ਨੇ ਸਖ਼ਤ ਵਿਰੋਧ ਕੀਤਾ ਸੀ। ਇਸ ਮਾਮਲੇ ਨੂੰ ਲੈ ਕੇ ਸਥਾਨਕ ਖਾਸੀ ਲੋਕਾਂ ਵੱਲੋਂ ਸਿੱਖਾਂ ਦੀ ਇਸ ਕਲੋਨੀ ਦੇ ਕੁਝ ਘਰਾਂ 'ਤੇ ਹਮਲਾ ਵੀ ਕੀਤਾ ਸੀ, ਜਿਸ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖਾਂ ਦੀ ਮਦਦ ਲਈ ਇੱਕ ਵਫਦ ਭੇਜਿਆ ਸੀ। ਇਸ ਵਫਦ ਦੀ ਰਿਪੋਰਟ ਉਤੇ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਭਾਵਿਤਾਂ ਨੂੰ ਸਹਾਇਤਾ ਸਮੇਤ ਗੁਰਦੁਆਰਾ ਸਾਹਿਬ ਲਈ ਮਾਲੀ

ਮੱਦਦ ਵੀ ਦਿੱਤੀ ਗਈ ਸੀ। ਹੁਣ ਮੇਘਾਲਿਆ ਹਾਈ ਕੋਰਟ ਵੱਲੋਂ ਸਿੱਖਾਂ ਨੂੰ ਉਜਾੜਨ ਤੋਂ ਪਹਿਲਾਂ ਹੇਠਲੀ ਅਦਾਲਤ ਵੱਲੋਂ ਸਬੰਧਤ ਕਲੋਨੀ ਨਿਵਾਸੀਆਂ ਦਾ ਮੁਕੰਮਲ ਪੱਖ ਸੁਣਨ ਦਾ ਫੈਸਲਾ ਦਿੱਤਾ ਗਿਆ ਹੈ ਅਤੇ ਉਨੀ ਦੇਰ ਕਲੋਨੀ ਖਾਲੀ ਕਰਵਾਉਣ 'ਤੇ ਵੀ ਰੋਕ ਲਗਾ ਦਿੱਤੀ ਹੈ। ਇਸ ਸਬੰਧੀ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਨੇ ਕਿਹਾ ਕਿ ਸ਼ਿਲਾਂਗ ਦੇ ਸਿੱਖਾਂ ਨੂੰ ਰਾਹਤ ਮਿਲਣ ਨਾਲ ਉਨ੍ਹਾਂ ਦੇ ਉਜਾੜੇ ਦੀਆਂ ਚਿੰਤਾਵਾਂ ਕੁਝ ਹੱਦ ਤੱਕ ਦੂਰ ਹੋਈਆਂ ਹਨ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਕਮੇਟੀ ਸ਼ਿਲਾਂਗ ਦੇ ਸਿੱਖਾਂ ਦੀ ਮੱਦਦ ਲਈ ਵਚਨਬੱਧ ਰਹੇਗੀ।

੧੬ ਫਰਵਰੀ

## ਭਾਈ ਲੌਂਗੋਵਾਲ ਨੇ ਅਮਰੀਕਾ 'ਚ ਸਿੱਖ 'ਤੇ ਨਸਲੀ ਹਮਲੇ ਦੀ ਕੀਤੀ ਨਿਖੇਧੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਵਿਦੇਸ਼ਾਂ ਅੰਦਰ ਸਿੱਖਾਂ ਉਤੇ ਹੁੰਦੇ ਨਸਲੀ ਹਮਲਿਆਂ 'ਤੇ ਗਹਿਰੀ ਚਿੰਤਾ ਪ੍ਰਗਟਾਈ ਹੈ। ਉਨ੍ਹਾਂ ਆਖਿਆ ਕਿ ਦੁੱਖ ਦੀ ਗੱਲ ਹੈ ਕਿ ਸਿੱਖਾਂ ਨੂੰ ਵਿਦੇਸ਼ਾਂ ਅੰਦਰ ਲਗਾਤਾਰ ਨਫਰਤ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ। ਭਾਈ ਲੌਂਗੋਵਾਲ ਨੇ ਇਹ ਪ੍ਰਗਟਾਵਾ ਅਮਰੀਕਾ ਦੇ ਕੈਲੀਫੋਰਨੀਆ ਵਿਚ ਇੱਕ ਸਿੱਖ ਕਲਰਕ ਦੀ ਜੌਹਨ ਕਰੈਨ ਨਾਂ ਦੇ ਵਿਅਕਤੀ ਵੱਲੋਂ ਮਾਰਕੁੱਟ ਕਰਨ ਅਤੇ ਉਸ 'ਤੇ ਗਰਮ ਕੌਫੀ ਸੁੱਟਣ ਦੀ ਘਟਨਾ ਤੋਂ ਬਾਅਦ ਕੀਤਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਸ ਦੀ ਨਿੰਦਾ ਕਰਦਿਆਂ ਕਿਹਾ ਕਿ ਅਜਿਹਾ ਵਰਤਾਰਾ ਠੀਕ ਨਹੀਂ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਨੇ ਵੱਖ-ਵੱਖ ਦੇਸ਼ਾਂ ਦੀ ਤਰੱਕੀ ਵਿਚ ਵੱਡਾ ਯੋਗਦਾਨ ਪਾਇਆ ਹੈ ਅਤੇ ਅੱਜ ਸਿੱਖ ਵਿਦੇਸ਼ਾਂ ਅੰਦਰ ਸਰਕਾਰਾਂ ਦਾ ਵੀ ਹਿੱਸਾ ਬਣੇ ਹੋਏ ਹਨ। ਉਨ੍ਹਾਂ ਸਿੱਖਾਂ 'ਤੇ ਹੁੰਦੇ ਨਸਲੀ ਹਮਲਿਆਂ ਨੂੰ ਰੋਕਣ ਲਈ ਭਾਰਤ ਸਰਕਾਰ ਨੂੰ ਲੋੜੀਂਦੀ ਕਾਰਵਾਈ ਕਰਨ ਦੀ ਅਪੀਲ ਵੀ ਕੀਤੀ।

੧੮ ਫ਼ਰਵਰੀ

## ਡਾ. ਗੁਰਨਾਮ ਸਿੰਘ ਡੀਨ ਅਲੂਮਨੀ ਪੰਜਾਬੀ ਯੂਨੀਵਰਸਿਟੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਏ ਨਤਮਸਤਕ

ਅੰਮ੍ਰਿਤਸਰ- ਗੁਰਮਤਿ ਸੰਗੀਤ ਵਿਚ ਵਿਸ਼ੇਸ਼ ਸਥਾਨ ਰੱਖਣ ਵਾਲੇ ਅਤੇ ਉੱਘੇ ਸਿੱਖ ਵਿਦਵਾਨ ਡਾ. ਗੁਰਨਾਮ ਸਿੰਘ ਡੀਨ ਅਲੂਮਨੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਅਕਾਲ ਪੁਰਖ ਦਾ ਸ਼ੁਕਰਾਨਾ ਕਰਨ ਲਈ ਪੁੱਜੇ। ਜ਼ਿਕਰਯੋਗ ਹੈ ਕਿ ਪਿਛਲੇ ਦਿਨੀਂ ਭਾਰਤ ਦੇ ਰਾਸ਼ਟਰਪਤੀ ਵੱਲੋਂ ਉਨ੍ਹਾਂ ਨੂੰ ਗੁਰਮਤਿ ਸੰਗੀਤ ਵਿਚ ਵਿਸ਼ੇਸ਼ ਯੋਗਦਾਨ ਲਈ ਸੰਗੀਤ ਨਾਟਕ ਅਕੈਡਮੀ ਐਵਾਰਡ ਨਾਲ ਨਿਵਾਜਿਆ ਗਿਆ। ਉਨ੍ਹਾਂ ਨਾਲ ਉਨ੍ਹਾਂ ਦੀ ਧਰਮਪਤਨੀ ਡਾ. ਅੰਮ੍ਰਿਤਪਾਲ ਕੌਰ ਸਨ। ਡਾ. ਗੁਰਨਾਮ ਸਿੰਘ ਨੇ ਇਲਾਹੀ ਬਾਣੀ ਦਾ ਕੀਰਤਨ ਸਰਵਣ ਕੀਤਾ। ਨਤਮਸਤਕ ਹੋਣ ਉਪਰੰਤ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਤੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਨੇ ਸਾਂਝੇ ਤੌਰ 'ਤੇ ਡਾ. ਗੁਰਨਾਮ ਸਿੰਘ ਅਤੇ ਉਨ੍ਹਾਂ ਦੀ ਪਤਨੀ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਡਾ. ਰੂਪ ਸਿੰਘ ਨੇ ਡਾ. ਗੁਰਨਾਮ ਸਿੰਘ ਦੇ ਗੁਰਮਤਿ ਸੰਗੀਤ ਵਿਚ ਪਾਏ ਯੋਗਦਾਨ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਭਾਰਤ ਦੇ ਰਾਸ਼ਟਰਪਤੀ ਸ੍ਰੀ ਰਾਮ ਨਾਥ ਕੋਵਿੰਦ ਵੱਲੋਂ ਗੁਰਮਤਿ ਸੰਗੀਤ ਅਕੈਡਮੀ ਐਵਾਰਡ ਮਿਲਣ 'ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ

ਸਾਹਿਬ ਵਿਖੇ ਨਤਮਸਤਕ ਹੋਣ ਤੇ ਉਨ੍ਹਾਂ ਨੂੰ ਜੀ-ਆਇਆਂ ਕਿਹਾ ਅਤੇ ਮਿਲੇ ਐਵਾਰਡ ਲਈ ਵਧਾਈ ਦਿੱਤੀ। ਉਨ੍ਹਾਂ ਕਿਹਾ ਕਿ ਪਰਮਾਤਮਾ ਡਾ. ਸਾਹਿਬ 'ਤੇ ਆਪਣਾ ਮਿਹਰ ਭਰਿਆ ਹੱਥ ਬਣਾਈ ਰੱਖਣ ਤੇ ਇਹ ਬਿਨਾਂ ਰੁਕਾਵਟ ਦੇ ਨਿਰੰਤਰ ਗੁਰਮਤਿ ਸੰਗੀਤ ਦੇ ਖੇਤਰ ਵਿਚ ਸੇਵਾ ਨਿਭਾਉਂਦੇ ਰਹਿਣ।

ਇਸੇ ਦੌਰਾਨ ਡਾ. ਗੁਰਨਾਮ ਸਿੰਘ ਨੇ ਕਿਹਾ ਕਿ ਉਹ ਗੁਰੂ ਸਾਹਿਬ ਦੇ ਸ਼ੁਕਰਗੁਜ਼ਾਰ ਹਨ ਜਿਨ੍ਹਾਂ ਨੇ ਉਨ੍ਹਾਂ ਨੂੰ ਇਸ ਕਾਬਲ ਬਣਾਇਆ ਕਿ ਉਹ ਗੁਰਮਤਿ ਸੰਗੀਤ ਦੀ ਸੇਵਾ ਕਰ ਸਕਣ। ਉਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਦਾ ਵੀ ਧੰਨਵਾਦ ਕੀਤਾ ਜਿਨ੍ਹਾਂ ਉਨ੍ਹਾਂ ਨੂੰ ਸੁਤੰਤਰ ਰੂਪ ਵਿਚ ਗੁਰਮਤਿ ਦੇ ਖੇਤਰ ਵਿਚ ਕਾਰਜ ਕਰਨ ਦਿੱਤਾ। ਇਕ ਗੱਲ ਉਨ੍ਹਾਂ ਵਿਸ਼ੇਸ਼ ਤੌਰ 'ਤੇ ਕਹੀ ਕੇ ਗੁਰਮਤਿ ਸੰਗੀਤ ਭਾਰਤੀ ਕਲਾ ਵਿਚ ਇਕ ਵੱਖਰੀ ਪਛਾਣ ਬਣਾਉਣ ਵਿਚ ਕਾਮਯਾਬ ਹੋਇਆ ਹੈ। ਇਹ ਸਾਡੀ ਕੌਮ ਲਈ ਬਹੁਤ ਮਾਣ ਵਾਲੀ ਗੱਲ ਹੈ। ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਦਿੱਤੇ ਸਨਮਾਨ 'ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਧੰਨਵਾਦ ਵੀ ਕੀਤਾ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਪ੍ਰਸਿੱਧ ਕਥਾਵਾਚਕ ਗਿਆਨੀ ਗੁਰਬਖ਼ਸ਼ ਸਿੰਘ ਗੁਲਸ਼ਨ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸਾਬਕਾ ਸਕੱਤਰ ਸ. ਸਤਬੀਰ ਸਿੰਘ ਧਾਮੀ, ਵਧੀਕ ਮੈਨੇਜਰ ਸ. ਬਘੇਲ ਸਿੰਘ ਅਤੇ ਹੋਰ ਮੌਜੂਦ ਸਨ। ੧੯ ਜਨਵਰੀ

## ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਭਗਤ ਰਵਿਦਾਸ ਜੀ ਦਾ ਜਨਮ ਦਿਹਾੜਾ ਸ਼ਰਧਾ ਭਾਵਨਾ ਨਾਲ ਮਨਾਇਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਗਤ ਰਵਿਦਾਸ ਜੀ ਦਾ ਜਨਮ ਦਿਹਾੜਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸੰਗਤ ਦੇ ਸਹਿਯੋਗ ਨਾਲ ਮਨਾਇਆ ਗਿਆ। ਇਸ ਮੌਕੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਹਰਜੀਤ ਸਿੰਘ ਦੇ ਜੱਥੇ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ। ਅਰਦਾਸ ਭਾਈ ਗੁਰਚਰਨ ਸਿੰਘ ਨੇ ਕੀਤੀ ਅਤੇ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਨੇ ਲਿਆ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨੂੰ ਭਗਤ ਰਵਿਦਾਸ ਜੀ ਦੇ ਜਨਮ ਦਿਹਾੜੇ ਦੀ ਵਧਾਈ ਦਿੰਦਿਆਂ ਕਿਹਾ ਕਿ ਭਗਤ ਜੀ ਦੀ ਬਾਣੀ ਅਕਾਲ ਪੁਰਖ ਦੀ ਭਗਤੀ ਦਾ ਉਪਦੇਸ਼ ਤੇ ਸਰਬ-ਸਾਂਝੀ ਭਾਈਚਾਰਕਤਾ ਦੀ ਗੱਲ ਕਰਦੀ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਜਿਨ੍ਹਾਂ ਸਤਿਕਾਰਤ ਭਗਤਾਂ ਦੀ ਬਾਣੀ ਦਰਜ ਹੈ ਉਨ੍ਹਾਂ ਵਿਚੋਂ ਭਗਤ ਰਵਿਦਾਸ ਜੀ ਵੀ ਇੱਕ ਹਨ। ਉਨ੍ਹਾਂ ਕਿਹਾ ਕਿ ਭਗਤ ਰਵਿਦਾਸ ਜੀ ਦੀ ਬਾਣੀ ਮਾਨਵਤਾ ਲਈ ਰਾਹ ਦਸੇਰਾ ਹੈ ਜਿਸ 'ਤੇ ਚੱਲ ਕੇ ਅਸੀਂ ਜੀਵਨ ਸਵਾਰ ਸਕਦੇ ਹਾਂ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕਰਮਬੀਰ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ ਸਹਾਇਕ ਸੁਪ੍ਰਿੰਟੈਂਡੈਂਟ, ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦਾ ਸਮੂਹ ਸਟਾਫ਼ ਅਤੇ ਵੱਡੀ ਗਿਣਤੀ ਵਿਚ ਸੰਗਤ ਨੇ ਹਾਜ਼ਰੀ ਭਰੀ। ੧੯ ਜਨਵਰੀ

# ਗੁਰਸਿੱਖ ਬੀ.ਡੀ.ਐਸ. ਵਿਦਿਆਰਥੀਆਂ ਲਈ ਮਾਤਾ ਤ੍ਰਿਪਤਾ ਸਕੀਮ ਲਾਗੂ ਕੀਤੀ

## ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਲਏ ਗਏ ਅਹਿਮ ਫੈਸਲੇ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਪ੍ਰਧਾਨਗੀ ਵਿਚ ਮੁੱਖ ਦਫਤਰ ਸਥਿਤ ਇਕੱਤਰਤਾ ਘਰ ਵਿਖੇ ਹੋਈ। ਇਸ ਇਕੱਤਰਤਾ ਵਿਚ ਗੁਰਦੁਆਰਾ ਸਾਹਿਬਾਨ ਸੈਕਸ਼ਨ ੮੫, ਸੈਕਸ਼ਨ ੮੭, ਟਰੱਸਟ ਵਿਭਾਗ ਅਤੇ ਧਰਮ ਪ੍ਰਚਾਰ ਕਮੇਟੀ ਦੇ ਮਤਿਆ 'ਤੇ ਵਿਚਾਰ ਕੀਤੀ ਗਈ। ਇਕੱਤਰਤਾ ਦੇ ਸ਼ੁਰੂ ਵਿਚ ਪਿਛਲੇ ਦਿਨੀਂ ਪੁਲਵਾਮਾ ਵਿਖੇ ਸੀ.ਆਰ.ਪੀ.ਐਫ. 'ਤੇ ਹੋਏ ਆਤਮਘਾਤੀ ਹਮਲੇ ਵਿਚ ਮਾਰੇ ਗਏ ੪੫ ਫੌਜੀ ਜਵਾਨਾਂ ਨੂੰ ਮੂਲ ਮੰਤਰ ਦਾ ਪਾਠ ਕਰਕੇ ਸ਼ਰਧਾਜ਼ਲੀ ਭੇਟ ਕੀਤੀ ਗਈ। ਇਕੱਤਰਤਾ ਵਿਚ ਮਤਾ ਪਾਸ ਹੋਇਆ ਕਿ ਸੰਗਤ ਦੀ ਸਹੂਲਤ ਲਈ ਵਿਜੈ ਬੈਂਕ ਦੇ ਸਹਿਯੋਗ ਨਾਲ ਬੈਟਰੀ ਵਾਲੀਆਂ ਗੱਡੀਆਂ ਖ਼ਰੀਦੀਆਂ ਜਾਣਗੀਆਂ ਅਤੇ ਸ੍ਰੀ ਦਰਬਾਰ ਸਾਹਿਬ ਦੇ ਜੋੜਾ ਘਰ ਵਿਖੇ ਐਲ.ਈ.ਡੀ. ਲਗਾ ਕੇ ਗੁਰਦੁਆਰਾ ਸਾਹਿਬਾਨ ਦੇ ਇਤਿਹਾਸ ਅਤੇ ਮਰਯਾਦਾ ਬਾਰੇ ਜਾਣਕਾਰੀ ਦਿੱਤੀ ਜਾਇਆ ਕਰੇਗੀ। ਇਸ ਮੌਕੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਾਤਾ ਤ੍ਰਿਪਤਾ ਸਕੀਮ ਲਾਗੂ ਕਰਕੇ ਸ੍ਰੀ ਗੁਰੂ ਰਾਮਦਾਸ ਡੈਂਟਲ ਕਾਲਜ ਸ੍ਰੀ ਅੰਮ੍ਰਿਤਸਰ ਦੀਆਂ ਅੰਮ੍ਰਿਤਧਾਰੀ ਵਿਦਿਆਰਥਣਾਂ ਜਿਨ੍ਹਾਂ ਦੇ ਮਾਪੇ ਵੀ ਅੰਮ੍ਰਿਤਧਾਰੀ ਹੋਣਗੇ, ਉਨ੍ਹਾਂ ਤੋਂ ਫੀਸ ਵਿਚ ਹਰ ਸਾਲ ਹੋਣ ਵਾਲਾ ਵਾਧਾ ਨਹੀਂ ਲਿਆ ਜਾਏਗਾ। ਇਹ ਸਕੀਮ ਸਿਰਫ਼ ਉਨ੍ਹਾਂ ਵਿਦਿਆਰਥਣਾਂ 'ਤੇ ਹੀ ਲਾਗੂ ਹੋਵੇਗੀ ਜਿਨ੍ਹਾਂ ਨੇ ਪਹਿਲਾਂ ਵੀ ਆਪਣੀ ਵਿਦਿਆ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੂਲਾਂ ਕਾਲਜਾਂ ਤੋਂ ਪ੍ਰਾਪਤ ਕੀਤੀ ਹੋਵੇਗੀ। ਇਸ ਮੌਕੇ 'ਤੇ ਮਾਨਯੋਗ ਪ੍ਰਧਾਨ ਸਾਹਿਬ ਨੇ ਪ੍ਰੈੱਸ ਮੀਟਿੰਗ ਦੌਰਾਨ ਦੱਸਿਆ ਕਿ ਕੇਂਦਰੀ ਸਿੱਖ ਅਜਾਇਬ ਘਰ ਵਿਚ ਜੈਤੋ ਦੇ ਸ਼ਹੀਦ ਭਾਈ ਦਇਆ ਸਿੰਘ, ਸੰਤ ਗਿਆਨੀ ਵਰਿਆਮ ਸਿੰਘ ਧੁਲਕੋਟ, ਸੰਤ ਬਾਬਾ ਸੁੱਚਾ ਸਿੰਘ ਜੀ ਜਵੱਦੀ ਟਕਸਾਲ, ਸ. ਮਨਜੀਤ ਸਿੰਘ ਕਲਕੱਤਾ, ਸ. ਧੰਨਾ ਸਿੰਘ ਗੁਲਸ਼ਨ, ਸ. ਸ਼ਮਸ਼ੇਰ ਸਿੰਘ ਅਸ਼ੋਕ, ਪ੍ਰਿੰਸੀਪਲ ਚੰਨਣ ਸਿੰਘ ਮਜ਼ਬੂਰ, ਭਾਈ ਅਵਤਾਰ ਸਿੰਘ ਬੱਬਰ ਅਤੇ ਭਾਈ ਮਹਿੰਗਾ ਸਿੰਘ ਬੱਬਰ ਦੀਆਂ ਤਸਵੀਰਾਂ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਈਆਂ ਜਾਣਗੀਆਂ। ਇਸ ਮੌਕੇ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਖ਼ਾਲਸਾ ਕਾਲਜ ਫਾਰ ਗਰਲਜ਼ ਝਾੜ ਸਾਹਿਬ ਦੀ ਵਿਦਿਆਰਥਣ ਮਨਦੀਪ ਕੌਰ ਨੂੰ ਹੱਪ ਕਵਾਨ ਡੂ ਖੇਡ ਵਿਚ ਨੈਸ਼ਨਲ ਪੱਧਰ 'ਤੇ ਸਿਲਵਰ ਮੈਡਲ ਜਿੱਤਣ 'ਤੇ ੩੧ ਹਜ਼ਾਰ ਰੁਪਏ, ਸਿਰੋਪਾਓ ਅਤੇ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਿਤ ਕੀਤਾ ਗਿਆ। ਪਿੰਡ ਚੱਕਰ ਲੁਧਿਆਣਾ ਦੀ ਬੀਬੀ ਸਿਮਰਨਜੀਤ ਕੌਰ ਨੂੰ ਬੋਕਸਿੰਗ ਵਿਚ ਕਾਸੀ ਦਾ ਤਗਮਾ ਜਿੱਤਣ 'ਤੇ ੨੧ ਹਜ਼ਾਰ ਰੁਪਏ ਅਤੇ ਗੁਰਸਿੱਖ ਬੱਚੇ ਨਵਤੇਜ ਸਿੰਘ ਕਰਤਾਰਪੁਰ ਨੂੰ ਬਾਡੀ ਬਿਲਡਰ ਵਿਚ ਇੰਟਰਨੈਸ਼ਨਲ ਪੱਧਰ 'ਤੇ ਕਈ ਤਗਮੇ ਪ੍ਰਾਪਤ ਕਰਨ ਕਾਰਨ ੫੧ ਹਜ਼ਾਰ ਰੁਪਏ ਨਾਲ ਸਨਮਾਨਿਤ ਕਰਨ ਦਾ ਐਲਾਨ ਵੀ ਕੀਤਾ ਗਿਆ।

ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਸ. ਬਿੱਕਰ ਸਿੰਘ ਚੰਨੂ, ਜਨਰਲ ਸਕੱਤਰ ਸ. ਗੁਰਬਚਨ ਸਿੰਘ ਕਰਮੂੰਵਾਲਾ, ਅੰਤ੍ਰਿੰਗ ਮੈਂਬਰਾਨ ਭਾਈ ਮਨਜੀਤ ਸਿੰਘ, ਬਾਬਾ ਗੁਰਮੀਤ ਸਿੰਘ ਤ੍ਰਿਲੋਕੇਵਾਲਾ, ਸ. ਅਮਰੀਕ ਸਿੰਘ ਕੋਟ ਸ਼ਮੀਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਭੁਪਿੰਦਰ ਸਿੰਘ ਭਲਵਾਨ, ਸ. ਤਾਰਾ ਸਿੰਘ ਸੱਲਾ, ਸ. ਅਮਰੀਕ ਸਿੰਘ ਵਿਛੋਆ, ਸ. ਸ਼ਿੰਗਾਰਾ ਸਿੰਘ ਲੋਹੀਆਂ, ਸ. ਜਗਜੀਤ ਸਿੰਘ ਤਲਵੰਡੀ, ਬੀਬੀ ਜਸਬੀਰ ਕੌਰ ਜੱਫਰਵਾਲ, ਸ਼੍ਰੋਮਣੀ

ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਅਵਤਾਰ ਸਿੰਘ ਸੈਂਪਲਾ, ਸ. ਮਹਿੰਦਰ ਸਿੰਘ ਆਹਲੀ ਤੇ ਸ. ਕੇਵਲ ਸਿੰਘ ਗਿੱਲ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਸੁਲੱਖਣ ਸਿੰਘ ਭੰਗਾਲੀ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ. ਸਮੇਤ ਹੋਰ ਹਾਜ਼ਰ ਸਨ।

੨੧ ਫ਼ਰਵਰੀ

## 550 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਲੇਹ ਲੱਦਾਖ ਵਿਖੇ ਕਰਵਾਇਆ ਜਾਵੇਗਾ ਗੁਰਮਤਿ ਸਮਾਗਮ- ਭਾਈ ਲੌਂਗੋਵਾਲ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ 'ਚ ਲਏ ਗਏ ਅਹਿਮ ਫੈਸਲੇ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫਤਰ ਦੇ ਇਕੱਤਰਤਾ ਘਰ ਵਿਖੇ ਧਰਮ ਪ੍ਰਚਾਰ ਕਮੇਟੀ ਦੀ ਹੋਈ ਇਕੱਤਰਤਾ ਵਿਚ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਅਹਿਮ ਫੈਸਲੇ ਲੈਂਦਿਆਂ ਭਾਈ ਘਨੱਈਆ ਜੀ ਮਿਸ਼ਨ ਸੁਸਾਇਟੀ ਅੰਮ੍ਰਿਤਸਰ ਨੂੰ ਸਮਾਜ ਭਲਾਈ ਦੇ ਕੰਮਾਂ ਲਈ ਹਰ ਸਾਲ ੧ ਲੱਖ ਰੁਪਏ ਦੀ ਰਾਸ਼ੀ ਦੇਣ ਦਾ ਫੈਸਲਾ ਕੀਤਾ ਗਿਆ। ਇਸ ਮੌਕੇ 'ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਲੇਹ ਲਦਾਖ ਵਿਖੇ ਗੁਰਮਤਿ ਸਮਾਗਮ ਕਰਵਾ ਕੇ ਸਥਾਨਕ ਲੋਕਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਤੋਂ ਜਾਣੂ ਕਰਵਾਏਗੀ। ਇਸੇ ਦੌਰਾਨ ਸਵ: ਡਾ. ਰਘਬੀਰ ਸਿੰਘ ਬੈਂਸ ਦੀ ਯਾਦ ਵਿਚ ਉਨ੍ਹਾਂ ਦੇ ਪਿੰਡ ਵਿਚ ਬਣ ਰਹੀ ਲਾਇਬ੍ਰੇਰੀ ਨੂੰ ੫੦ ਹਜ਼ਾਰ ਰੁਪਏ ਦੀਆਂ ਕਿਤਾਬਾਂ ਖ਼ਰੀਦ ਕੇ ਦੇਣ ਦਾ ਫੈਸਲਾ ਵੀ ਕੀਤਾ। ਇਸ ਮੌਕੇ 'ਤੇ ਮਾਨਯੋਗ ਪ੍ਰਧਾਨ ਸਾਹਿਬ ਨੇ ਸ੍ਰੀ ਦਰਬਾਰ ਸਾਹਿਬ ਦੇ ਚੌਗਿਰਦੇ ਨੂੰ ਪ੍ਰਦੂਸ਼ਣ ਮੁਕਤ ਅਤੇ ਹਰਿਆ ਭਰਿਆ ਬਣਾਉਣ ਦੀ ਚਲ ਰਹੀ ਮੁਹਿੰਮ ਅਧੀਨ ਵਾਰਟੀਕਲ ਗਾਰਡਨ ਵਿਚ ਬੂਟਾ ਵੀ ਲਗਾਇਆ।

ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਸਮੇਤ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਪ੍ਰਿਤਪਾਲ ਸਿੰਘ, ਸ. ਸੁਖਵਰਸ਼ ਸਿੰਘ ਪੰਨੂ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਮਨਜੀਤ ਸਿੰਘ ਬੱਪੀਆਣਾ, ਸ. ਤੇਜਿੰਦਰਪਾਲ ਸਿੰਘ, ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ. ਬਿਜੈ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ ਤੇ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ., ਆਦਿ ਮੌਜੂਦ ਸਨ। ੨੧ ਫਰਵਰੀ

## ਸ਼੍ਰੋਮਣੀ ਕਮੇਟੀ ਵੱਲੋਂ ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਜਗਦੀਪ ਸਿੰਘ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸੀਏ ਭਾਈ ਗੁਰਚਰਨ ਸਿੰਘ ਨੇ ਅਰਦਾਸ ਕੀਤੀ ਅਤੇ ਸੰਗਤ

ਨੂੰ ਹੁਕਮਨਾਮਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸਰਵਣ ਕਰਵਾਇਆ। ਇਸ ਮੌਕੇ ਭਾਈ ਹਰਮਿੱਤਰ ਸਿੰਘ ਨੇ ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੇ ਇਤਿਹਾਸ ਤੋਂ ਸੰਗਤ ਨੂੰ ਜਾਣੂ ਕਰਵਾਇਆ। ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ ਤੇ ਸ. ਕੁਲਵਿੰਦਰ ਸਿੰਘ ਰਮਦਾਸ, ਵਧੀਕ ਮੈਨੇਜਰ ਸ. ਸੁਖਰਾਜ ਸਿੰਘ, ਸ. ਸਤਨਾਮ ਸਿੰਘ ਤੇ ਸ. ਬਘੇਲ ਸਿੰਘ, ਸ. ਨਿਸ਼ਾਨ ਸਿੰਘ, ਮੀਤ ਮੈਨੇਜਰ ਸ. ਕਸ਼ਮੀਰ ਸਿੰਘ ਆਦਿ ਮੌਜੂਦ ਸਨ। ੨੨ ਫਰਵਰੀ

## ਕੈਨੇਡਾ ਵਿਚ ਪੱਗ ਬੰਨ ਕੇ ਮੋਟਰਸਾਈਕਲ ਚਲਾਉਣ ਲਈ ਕਾਨੂੰਨੀ ਲੜਾਈ ਲੜਣ ਵਾਲੇ ਸ. ਖੁਸ਼ਵੰਤ ਸਿੰਘ ਬਾਜਵਾ ਨੂੰ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੀਤਾ ਸਨਮਾਨਿਤ

ਅੰਮ੍ਰਿਤਸਰ- ਕੈਨੇਡਾ ਨਿਵਾਸੀ ਸ. ਖੁਸ਼ਵੰਤ ਸਿੰਘ ਬਾਜਵਾ ਨੂੰ ਦਸਤਾਰ ਪਹਿਨ ਕੇ ਮੋਟਰਸਾਈਕਲ ਚਲਾਉਣ ਦੀ ਆਗਿਆ ਪ੍ਰਾਪਤ ਕਰਨ 'ਤੇ ਸ੍ਰੀ ਅੰਮ੍ਰਿਤਸਰ ਪਹੁੰਚਣ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਨਮਾਨਿਤ ਕੀਤਾ। ਸ. ਖੁਸ਼ਵੰਤ ਸਿੰਘ ਨੇ ਕੈਨੇਡਾ ਵਿਚ ਸਿੱਖ ਮੋਟਰਸਾਈਕਲ ਰਾਈਡਰ ਕਲੱਬ ਬਣਾਇਆ ਹੋਇਆ ਹੈ, ਜਿਸ ਵਿਚ ੧੨੫ ਦੇ ਕਰੀਬ ਦਸਤਾਰਧਾਰੀ ਨੌਜੁਆਨ ਹਨ। ਇਹ ਸੰਨ ੧੯੭੬ ਈ: ਤੋਂ ਕੈਨੇਡਾ ਸਰਕਾਰ ਨਾਲ ਦਸਤਾਰ ਬੰਨ ਕੇ ਮੋਟਰਸਾਈਕਲ ਚਲਾਉਣ ਲਈ ਕਾਨੂੰਨੀ ਲੜਾਈ ਲੜ ਰਹੇ ਸਨ। ਉਨ੍ਹਾਂ ਨੇ ਇਹ ਲੰਬੀ ਲੜਾਈ ਲੜ ਕੇ ਜਿੱਤ ਪ੍ਰਾਪਤ ਕੀਤੀ ਹੈ। ਇਸ ਸਮੇਂ ਉਨ੍ਹਾਂ ਨਾਲ ਸ. ਭੁਪਿੰਦਰ ਸਿੰਘ ਚੀਮਾ ਵੀ ਹਾਜ਼ਰ ਹਨ, ਜਿਨ੍ਹਾਂ ਨੇ ਆਪਣੇ ਸਵਰਗੀ ਪੁੱਤਰ ਦੀ ਯਾਦ ਵਿਚ ਰਾਈਡ ਫਾਰ ਰਾਜਾ ਸੰਸਥਾ ਕਾਇਮ ਕੀਤੀ ਹੋਈ ਹੈ। ਇਹ ਸੰਸਥਾ ਹਰ ਸਾਲ ਮੋਟਰਸਾਈਕਲ ਦੀਆਂ ਦੌੜਾਂ ਕਰਵਾਉਂਦੀ ਹੈ ਅਤੇ ਯਤੀਮ ਬੇਸਹਾਰਾ ਬੱਚਿਆਂ ਦੀਆਂ ਸਕੂਲ ਦੀਆਂ ਫੀਸਾਂ ਵੀ ਆਪਣੇ ਕੋਲੋਂ ਦਿੰਦੀ ਹੈ। ਇਸ ਸਮੇਂ ਸ. ਰਘੂਜੀਤ ਸਿੰਘ ਵਿਰਕ ਸੀਨੀਅਰ ਮੀਤ ਪ੍ਰਧਾਨ, ਸ. ਅਮਰੀਕ ਸਿੰਘ ਵਿਛੋਆ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਸ਼ਿੰਗਾਰਾ ਸਿੰਘ ਲੋਹੀਆ, ਸ. ਅਵਤਾਰ ਸਿੰਘ ਰਿਆ, ਸ. ਅਜਾਇਬ ਸਿੰਘ ਅਭਿਆਸੀ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਰਤਨ ਸਿੰਘ ਜੱਫਰਵਾਲ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਅਮਰਜੀਤ ਸਿੰਘ ਮੈਨੇਜਰ ਗੁਰਦੁਆਰਾ ਫ਼ਤਿਹਗੜ੍ਹ ਸਾਹਿਬ, ਸ. ਜਗਦੀਪ ਸਿੰਘ ਚੀਮਾ ਆਦਿ ਮੌਜੂਦ ਸਨ। ੨੨ ਫਰਵਰੀ

## ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਨੂੰ ਘਰ-ਘਰ ਪਹੁੰਚਾਉਣਾ ਮੁੱਖ ਉਦੇਸ਼-ਭਾਈ ਲੌਂਗੋਵਾਲ

## ਮਾਸਟਰ ਤਾਰਾ ਸਿੰਘ ਆਡੀਟੋਰੀਅਮ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਦਿੱਲੀ ਵਿਖੇ ਗੁਰੂ ਨਾਨਕ ਦੇਵ: ਫਿਲਾਸਫੀ ਅਤੇ ਲੈਗੇਸੀ ਵਿਸ਼ੇ 'ਤੇ ਦੋ ਰੋਜ਼ਾ ਇੰਟਰਨੈਸ਼ਨਲ ਕਾਨਫਰੰਸ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਗੁਰੂ ਤੇਗ ਬਹਾਦਰ ਖਾਲਸਾ

ਕਾਲਜ ਤੇ ਦਿੱਲੀ ਯੂਨੀਵਰਸਿਟੀ ਦੇ ਸਾਂਝੇ ਸਹਿਯੋਗ ਨਾਲ ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਦੇ ਮਾਸਟਰ ਤਾਰਾ ਸਿੰਘ ਆਡੀਟੋਰੀਅਮ ਵਿਖੇ ਗੁਰੂ ਨਾਨਕ ਦੇਵ: ਫਿਲਾਸਫੀ ਅਤੇ ਲੈਗੇਸੀ ਵਿਸ਼ੇ ਤੇ ਦੋ ਰੋਜ਼ਾ ਇੰਟਰਨੈਸ਼ਨਲ ਕਾਰਫਰੰਸ ਦਾ ਆਯੋਜਨ ਕੀਤਾ ਗਿਆ, ਜਿਸ ਦੀ ਪ੍ਰਧਾਨਗੀ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੀਤੀ। ਜਦਕਿ ਮੁੱਖ ਮਹਿਮਾਨ ਦੇ ਤੌਰ 'ਤੇ ਕੇਂਦਰੀ ਰਾਜ ਮੰਤਰੀ ਸ. ਹਰਦੀਪ ਸਿੰਘ ਪੁਰੀ ਨੇ ਸ਼ਮੂਲੀਅਤ ਕੀਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਪੰਜਾਬ ਅਤੇ ਪੰਜਾਬ ਤੋਂ ਬਾਹਰਲੇ ਸੂਬਿਆਂ ਵਿਚ ਲਗਾਤਾਰ ਗੁਰਮਤਿ ਸਮਾਗਮ ਕਰਵਾਏ ਜਾ ਰਹੇ, ਜਿਨ੍ਹਾਂ ਦਾ ਮੁੱਖ ਉਦੇਸ਼ ਦੇਸ਼ ਦੇ ਕੋਨੇ ਕੋਨੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਤੇ ਪ੍ਰਸਾਰ ਕਰਨਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਮੰਤਵ ਲਈ ਪੂਰੀ ਤਰ੍ਹਾਂ ਸਰਗਰਮ ਹੈ। ਇਸ ਮੌਕੇ 'ਤੇ ਭਾਈ ਲੌਂਗੋਵਾਲ ਸਮੇਤ ਪ੍ਰਮੁੱਖ ਸਖ਼ਸ਼ੀਅਤਾਂ ਨੂੰ ਸਨਮਾਨਿਤ ਕੀਤਾ ਗਿਆ। ਇਸ ਮੌਕੇ ਡਾ. ਜਸਵਿੰਦਰ ਸਿੰਘ ਪ੍ਰਿੰਸੀਪਲ ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਦਿੱਲੀ, ਸ. ਤਰਲੋਚਨ ਸਿੰਘ ਚੇਅਰਮੈਨ ਕਾਲਜ ਗਵਰਨਿੰਗ ਬਾਡੀ, ਸ. ਨਵਤੇਜ ਸਿੰਘ ਸਰਨਾ ਆਈ.ਐਫ.ਐਸ. ਯੂ.ਐਸ.ਏ., ਸ. ਹਰਮੀਤ ਸਿੰਘ ਕਾਲਕਾ ਐਕਟਿੰਗ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਮਨਜਿੰਦਰ ਸਿੰਘ ਸਿਰਸਾ ਜਨਰਲ ਸਕੱਤਰ ਦਿੱਲੀ ਕਮੇਟੀ, ਸ. ਦਰਸ਼ਨ ਸਿੰਘ ਲੌਂਗੋਵਾਲ ਪੀਏ. ਅਤੇ ਹੋਰ ਸ਼ਾਮਲ ਸਨ। ੨੨ ਫਰਵਰੀ

## ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਨੂੰ ਸਮਰਪਿਤ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਦੋ ਰੋਜ਼ਾ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਅਤੇ ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਸਾਲਾਨਾ ਯਾਦ ਵਿਚ 'ਸ਼ਹੀਦ ਸਿੱਖ ਮਿਸ਼ਨਰੀ ਕਾਲਜ' ਵਿਖੇ ਦੋ ਰੋਜ਼ਾ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਨੇ ਵਿਦਿਆਰਥੀਆਂ ਅਤੇ ਆਈ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵੱਲੋਂ ਸਿਖਲਾਈ ਪ੍ਰਾਪਤ ਕਰ ਚੁੱਕੇ ਵਿਦਿਆਰਥੀਆਂ ਨੇ ਦੇਸ਼ ਵਿਦੇਸ਼ ਵਿਚ ਆਪਣਾ ਨਾਮ ਉੱਚਾ ਕੀਤਾ ਹੈ ਅਤੇ ਸਿੱਖ ਧਰਮ ਲਈ ਵੱਡਮੁੱਲੀਆਂ ਸੇਵਾਵਾਂ ਦਿੱਤੀਆਂ ਹਨ। ਉਨ੍ਹਾਂ ਵਿਦਿਆਰਥੀਆਂ ਨੂੰ ਮਿਹਨਤ ਅਤੇ ਲਗਨ ਨਾਲ ਪੜ੍ਹਾਈ ਕਰਨ ਲਈ ਪ੍ਰੇਰਦਿਆਂ ਕਿਹਾ ਕਿ ਇਮਾਨਦਾਰੀ ਅਤੇ ਮਿਹਨਤ ਨਾਲ ਕੀਤੇ ਕੰਮ ਕਰਕੇ ਇਕ ਵੱਖਰੀ ਪਛਾਣ ਬਣਦੀ ਹੈ। ਉਨ੍ਹਾਂ ਕਿਹਾ ਕਿ ਸਿੱਖ ਇਤਿਹਾਸ ਗੁਰੂ ਸਾਹਿਬ ਵੱਲੋਂ ਦਰਸਾਏ ਫ਼ਲਸਫ਼ੇ ਅਤੇ ਸਿਧਾਂਤਾਂ 'ਤੇ ਚੱਲ ਕੇ ਸ਼ਹਾਦਤਾਂ ਦੇਣ ਵਾਲੇ ਅਣ-ਗਿਣਤ ਸਿੱਖਾਂ ਨਾਲ ਭਰਿਆ ਪਿਆ ਹੈ। ਉਨ੍ਹਾਂ ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਦੌਰਾਨ ਸ਼ਹੀਦ ਹੋਏ ਸਿੰਘਾਂ ਨੂੰ ਸ਼ਰਧਾ ਅਤੇ ਸਤਿਕਾਰ ਭੇਟ ਕਰਦਿਆਂ ਸਿੱਖ ਇਤਿਹਾਸ ਦੇ ਇਨ੍ਹਾਂ ਪੰਨਿਆਂ ਤੋਂ ਪ੍ਰੇਰਣਾ ਲੈਣ ਦੀ ਅਪੀਲ ਕੀਤੀ। ਇਸੇ ਦੌਰਾਨ ਸੈਮੀਨਾਰ ਦੌਰਾਨ ਪਹੁੰਚੇ ਸੀਨੀਅਰ ਵਿਦਿਆਰਥੀ ਜਿਨ੍ਹਾਂ ਨੇ ਪੰਥ ਵਿਚ ਵੱਡੇ ਮੁਕਾਮ ਹਾਸਲ ਕੀਤੇ ਹਨ ਉਨ੍ਹਾਂ ਦਾ ਵਿਸ਼ੇਸ਼ ਤੌਰ 'ਤੇ ਸਨਮਾਨ ਵੀ ਕੀਤਾ ਗਿਆ। ਇਸ ਮੌਕੇ 'ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ ਸਕੱਤਰ ਧਰਮ ਪ੍ਰਚਾਰ ਕਮੇਟੀ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਕਾਰਜਕਾਰੀ ਪ੍ਰਿੰਸੀਪਲ ਮਨਜੀਤ ਕੌਰ, ਪ੍ਰੋ. ਅਮਰਜੀਤ ਕੌਰ ਸਮੇਤ ਵੱਖ-ਵੱਖ ਮਿਸ਼ਨਰੀ ਕਾਲਜਾਂ ਦਾ ਸਟਾਫ਼ ਅਤੇ ਸਿਖਿਆਰਥੀ ਹਾਜ਼ਰ ਸਨ। ੨੨ ਫਰਵਰੀ

# 550 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਜਰਾਤ ਸਰਕਾਰ ਵੱਲੋਂ ਸ਼੍ਰੋਮਣੀ ਕਮੇਟੀ ਤੇ ਬਾਬਾ ਲੱਖਾ ਸਿੰਘ ਦੇ ਸਹਿਯੋਗ ਨਾਲ ਅਹਿਮਦਾਬਾਦ ਵਿਖੇ ਵਿਸ਼ਾਲ ਗੁਰਮਤਿ ਸਮਾਗਮ

ਅੰਮ੍ਰਿਤਸਰ- ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਜਰਾਤ ਸਰਕਾਰ ਵੱਲੋਂ ਅਹਿਮਦਾਬਾਦ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਬਾਬਾ ਲੱਖਾ ਸਿੰਘ ਦੇ ਸਹਿਯੋਗ ਨਾਲ ਗੁਰਮਤਿ ਸਮਾਗਮ ਕਰਵਾਇਆ ਗਿਆ। ਦੋ ਰੋਜ਼ਾ ਗੁਰਮਤਿ ਸਮਾਗਮਾਂ ਦੇ ਪਹਿਲੇ ਦਿਨ ਗੁਰਦੁਆਰਾ ਗੋਬਿੰਦ ਧਾਮ ਤੋਂ ਵਿਸ਼ਾਲ ਨਗਰ ਕੀਰਤਨ ਸਜਾਇਆ ਗਿਆ ਜਿਸ ਵਿਚ ਸਿੰਘ ਸਾਹਿਬਾਨ, ਸ਼੍ਰੋਮਣੀ ਕਮੇਟੀ ਪ੍ਰਧਾਨ ਸਮੇਤ ਪ੍ਰਮੁੱਖ ਸਖ਼ਸ਼ੀਅਤਾਂ ਅਤੇ ਵੱਡੀ ਗਿਣਤੀ ਸੰਗਤਾਂ ਨੇ ਹਾਜ਼ਰੀ ਭਰੀ। ਇਸ ਮੌਕੇ ਪੰਜਾਬ ਤੋਂ ਵਿਸ਼ੇਸ ਤੌਰ 'ਤੇ ਪਹੁੰਚੀ ਫੌਜੀ ਬੈਂਡ ਦੀ ਟੀਮ ਨੇ ਵੀ ਆਪਣੀ ਸ਼ਮੂਲੀਅਤ ਕੀਤੀ।

ਦੂਜੇ ਦਿਨ ਗੁਰਮਤਿ ਸਮਾਗਮ ਸਵੇਰੇ ਆਸਾ ਦੀ ਵਾਰ ਨਾਲ ਆਰੰਭ ਹੋਇਆ ਜਿਸ ਵਿੱਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹਜ਼ੂਰੀ ਰਾਗੀ ਭਾਈ ਕੁਲਦੀਪ ਸਿੰਘ ਅਤੇ ਭਾਈ ਸਤਨਾਮ ਸਿੰਘ ਕੁਹਾੜਕਾ ਦੇ ਜਥਿਆਂ ਵੱਲੋਂ ਸ਼ਬਦ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਜਦਕਿ ਉਚੇਚੇ ਤੌਰ 'ਤੇ ਪਹੁੰਚੇ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵੱਲੋਂ ਕਥਾ ਦੀ ਹਾਜ਼ਰੀ ਭਰੀ ਗਈ। ਗੁਰਮਤਿ ਸਮਾਗਮ ਵਿੱਚ ਵਿਸ਼ੇਸ ਤੌਰ 'ਤੇ ਪਹੁੰਚੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨੂੰ ਸੰਬੋਧਨ ਕਰਦਿਆ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਉਸ ਸਮੇਂ ਹੋਇਆ, ਜਿਸ ਸਮੇਂ ਦੁਨੀਆਂ ਵਿਚ ਕੂੜਤਾ ਤੇ ਜਾਤ ਪਾਤ ਦੀਆਂ ਵੰਡੀਆਂ ਵਿਚ ਸਮਾਜ ਵੰਡਿਆ ਹੋਇਆ ਸੀ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਾਤ ਪਾਤ ਤੇ ਵਰਨ ਵੰਡ ਤੋਂ ਉਪਰ ਉੱਠ ਕੇ ਜੀਵਨ ਬਤੀਤ ਕਰਨ ਦੀ ਸਿੱਖਿਆ ਦਿੱਤੀ। ਗੁਰੂ ਜੀ ਦਾ ਉਪਦੇਸ਼ ਸੀ ਕਿ ਰੱਬ ਇਕ ਹੈ ਅਤੇ ਉਹ ਹਰ ਇਨਸਾਨ ਵਿਚ ਵੱਸਦਾ ਹੈ। ਸਿੰਘ ਸਾਹਿਬ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਨੂੰ ਆਪਣੀ ਜ਼ਿੰਦਗੀ ਵਿਚ ਗ੍ਰਹਿਣ ਕਰਨ ਦੀ ਪ੍ਰੇਰਣਾ ਦਿੱਤੀ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਰਮਤਿ ਸਮਾਗਮ ਕਰਵਾਉਣ 'ਤੇ ਗੁਜਰਾਤ ਸਰਕਾਰ ਅਤੇ ਪ੍ਰਬੰਧਕਾਂ ਦਾ ਧੰਨਵਾਦ ਕੀਤਾ। ਭਾਈ ਲੌਂਗੋਵਾਲ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ੫੫੦ਵਾਂ ਪ੍ਰਕਾਸ਼ ਗੁਰਪੁਰਬ ਪੂਰੀ ਦੁਨੀਆਂ ਵਿਚ ਸ਼ਰਧਾ ਭਾਵਨਾ ਨਾਲ ਮਨਾਇਆ ਜਾਵੇਗਾ। ਭਾਈ ਲੌਂਗੋਵਾਲ ਨੇ ਗੁਰੂ ਸਾਹਿਬ ਦੇ ਉਪਦੇਸ਼ਾਂ ਦੀ ਗਲ ਕਰਦਿਆਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਨੈਤਿਕ ਕਦਰਾਂ ਕੀਮਤਾਂ ਨੂੰ ਵਿਸ਼ੇਸ਼ ਮਹੱਤਵ ਦਿੱਤਾ ਹੈ। ਉਨ੍ਹਾਂ ਕਿਹਾ ਕਿ ਗੁਰੂ ਨਾਨਕ ਨਾਮ ਲੇਵਾ ਸੰਗਤ ਗੁਰੂ ਸਾਹਿਬ ਜੀ ਦੀਆਂ ਸਿੱਖਿਆਵਾਂ: ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ ਨੂੰ ਦੁਨੀਆਂ ਦੇ ਕੋਨੇ-ਕੋਨੇ ਵਿਚ ਫੈਲਾਅ ਰਹੀ ਹੈ। ਭਾਈ ਲੌਂਗੋਵਾਲ ਨੇ ਗੁਜਰਾਤ ਦੀ ਸੰਗਤ ਨੂੰ ਨਵੰਬਰ ਮਹੀਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਹੋ ਰਹੇ ਸਮਾਗਮਾਂ ਵਿਚ ਵੱਧ ਚੜ੍ਹ ਕੇ ਸ਼ਮੂਲੀਅਤ ਕਰਨ ਦਾ ਸੱਦਾ ਵੀ ਦਿੱਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਘੱਟਗਿਣਤੀ ਕਮਿਸ਼ਨ ਗੁਜਰਾਤ ਅਤੇ ਗੁਰਮਤਿ ਸਮਾਗਮ ਦੀ ਕਨਵੀਨਰ ਬੀਬੀ ਪਰਮਜੀਤ ਕੌਰ ਛਾਬੜਾ ਵੱਲੋਂ ਗੁਰੂ ਬਖ਼ਸ਼ਿਸ਼ ਸਿਰੋਪਾਓ ਅਤੇ ਸ੍ਰੀ ਸਾਹਿਬ ਦੇ ਕੇ ਸਨਮਾਨਿਤ ਕੀਤਾ ਗਿਆ।

ਇਸੇ ਦਿਨ ਸ਼ਾਮ ਦੇ ਸਮਾਗਮਾਂ ਵਿਚ ਗੁਜਰਾਤ ਦੇ ਮੁੱਖ ਮੰਤਰੀ ਸ੍ਰੀ ਵਿਜੇ ਰੂਪਾਨੀ ਸਮੇਤ ਹੋਰ

ਅਹਿਮ ਸ਼ਖ਼ਸ਼ੀਅਤਾਂ ਨੇ ਹਾਜ਼ਰੀ ਭਰੀ। ਸ੍ਰੀ ਵਿਜੇ ਰੂਪਾਨੀ ਨੇ ਆਪਣੇ ਸੰਬੋਧਨ ਵਿਚ ਸਿੱਖ ਜਗਤ ਨੂੰ ਇਸ ਮੁਬਾਰਕ ਮੌਕੇ ਦੀ ਵਧਾਈ ਦਿੰਦਿਆਂ ਕਿਹਾ ਕਿ ਗੁਜਰਾਤ ਸਰਕਾਰ ਲਈ ਮਾਨ ਵਾਲੀ ਗੱਲ ਹੈ ਕਿ ਅਸੀਂ ਦੁਨੀਆਂ ਵਿਚ ਸਾਂਝੀਵਾਲਤਾ ਦਾ ਹੋਕਾ ਦੇਣ ਵਾਲੇ ਸਰਬ ਸਾਂਝੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸਮਾਗਮਾਂ ਦਾ ਹਿੱਸਾ ਬਣ ਰਹੇ ਹਾਂ। ਉਨ੍ਹਾਂ ਸਮਾਗਮਾਂ ਵਿਚ ਉਚੇਚੇ ਤੌਰ 'ਤੇ ਪਹੁੰਚੇ ਸਿੰਘ ਸਾਹਿਬਾਨ, ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਸਮੇਤ ਆਏ ਅਧਿਕਾਰੀਆਂ ਦਾ ਧੰਨਵਾਦ ਵੀ ਕੀਤਾ। ਇਸ ਮੌਕੇ ਬਾਬਾ ਲੱਖਾ ਸਿੰਘ ਕੋਟਾ ਵਾਲਿਆਂ ਨੇ ਪ੍ਰਮੁੱਖ ਸ਼ਖ਼ਸ਼ੀਅਤਾਂ ਅਤੇ ਸੰਗਤਾਂ ਦਾ ਇਨ੍ਹਾਂ ਸਮਾਗਮਾਂ ਨੂੰ ਸਫਲ ਕਰਨ ਲਈ ਧੰਨਵਾਦ ਕੀਤਾ। ਇਨ੍ਹਾਂ ਸਮਾਗਮਾਂ ਵਿਚ ਜਿਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੁਸਤਕ ਤੇ ਫੋਟੋ ਪ੍ਰਦਰਸ਼ਨੀ ਲਗਾਈ ਗਈ। ਉਥੇ ਕੇਵਲ ਧਾਲੀਵਾਲ ਦੀ ਨਿਰਦੇਸ਼ਨਾ ਹੇਠ ਧਾਰਮਿਕ ਨਾਟਕ ਵੀ ਖੇਡਿਆ ਗਿਆ। ਇਸ ਮੌਕੇ ਦਿੱਲੀ ਤੋਂ ਵਿਸ਼ੇਸ ਤੌਰ 'ਤੇ ਪਹੁੰਚੀ ਗਤਕਾ ਟੀਮ ਸਮੇਤ ਗੁਜਰਾਤ ਦੀਆਂ ਗਤਕਾ ਪਾਰਟੀਆਂ ਨੇ ਗਤਕੇ ਦੇ ਜੌਹਰ ਵਿਖਾਏ।

ਇਸ ਮੌਕੇ ਹੋਰਨਾਂ ਪ੍ਰਮੁੱਖ ਸ਼ਖ਼ਸੀਅਤਾਂ ਵਿੱਚ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸ. ਦਰਸ਼ਨ ਸਿੰਘ ਪੀ.ਏ. ਸ. ਰਣਜੀਤ ਸਿੰਘ ਕਲ੍ਹਾ, ਬੀਬੀ ਪਰਮਜੀਤ ਕੌਰ, ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆਂ, ਸਿੱਖ ਮਿਸ਼ਨ ਦੇ ਇੰਚਾਰਜ ਭਾਈ ਪਰਮਜੀਤ ਸਿੰਘ ਲੁਧਿਆਣਾ, ਪ੍ਰਚਾਰਕ ਭਾਈ ਸ਼ਿਵਤਾਰ ਸਿੰਘ, ਗੁਰੂ ਨਾਨਕ ਐਜੂਕੇਸ਼ਨ ਸੁਸਾਇਟੀ ਗੁਜਰਾਤ ਦੇ ਚੇਅਰਮੈਨ ਸ. ਹਰਭਜਨ ਸਿੰਘ, ਗੁਰਦੁਆਰਾ ਗੁਰੂ ਨਾਨਕ ਦਰਬਾਰ ਦੇ ਸਕੱਤਰ ਸ. ਰਜਿੰਦਰ ਸਿੰਘ, ਸ. ਰਣਜੀਤ ਸਿੰਘ, ਸ. ਈਸ਼ਵਰ ਸਿੰਘ ਸਮੇਤ ਭਾਰੀ ਗਿਣਤੀ ਵਿਚ ਸੰਗਤ ਨੇ ਹਾਜ਼ਰੀ ਭਰੀ। ੨੪ ਫ਼ਰਵਰੀ

# ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਦੁਆਰਾ ਨਨਕਾਣਾ ਸਾਹਿਬ ਕਾਂਸੀਪੁਰ ਉਤਰਾਖੰਡ ਵਿਖੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਆਦੇਸ਼ ਅਤੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਦੇ ਉਦਮ ਸਦਕਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਯੂ.ਪੀ. ਅਤੇ ਉਤਰਾਖੰਡ ਸਟੇਟਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਵਾਏ ਜਾ ਰਹੇ ਗੁਰਮਤਿ ਸਮਾਗਮਾਂ ਦੀ ਲੜੀ ਤਹਿਤ ਗੁਰਦੁਆਰਾ ਨਨਕਾਣਾ ਸਾਹਿਬ ਕਾਂਸੀਪੁਰ (ਉਤਰਾਖੰਡ) ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਸਮਾਗਮ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਜਸਪਾਲ ਸਿੰਘ ਨੇ ਗੁਰਬਾਣੀ ਕੀਰਤਨ ਕੀਤਾ। ਗਿਆਨੀ ਰਣਜੀਤ ਸਿੰਘ ਗੌਹਰੇ ਮਸਕੀਨ ਨੇ ਗੁਰ-ਸ਼ਬਦ ਦੀ ਵਿਚਾਰ ਕੀਤੀ ਜਦਕਿ ਗਿਆਨੀ ਜਗਦੇਵ ਸਿੰਘ ਹੈੱਡ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਅਤੇ ਭਾਈ ਗੁਰਿੰਦਰਪਾਲ ਸਿੰਘ ਬੈਂਕ ਦੇ ਕਵੀਸ਼ਰੀ ਜਥੇ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਇਤਿਹਾਸ ਸੰਗਤ ਨੂੰ ਸਰਵਣ ਕਰਵਾਉਂਦਿਆਂ ਨਵੰਬਰ ੨੦੧੯ ਨੂੰ ਪੰਜਾਬ ਦੀ ਧਰਤੀ ਗੁਰਦੁਆਰਾ ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆ ਰਹੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ਪਹੁੰਚਣ ਦੀ ਅਪੀਲ ਕੀਤੀ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ 'ਤੇ ਚੱਲਣ ਦੀ ਪ੍ਰੇਰਣਾ ਕੀਤੀ। ਯੂ.ਪੀ. ਸਿੱਖ ਮਿਸ਼ਨ ਅਤੇ ਸਿੱਖ ਮਿਸ਼ਨ ਕਾਂਸੀਪੁਰ ਉਤਰਾਖੰਡ ਦੇ ਇੰਚਾਰਜ ਸ. ਬ੍ਰਿਜਪਾਲ ਸਿੰਘ ਤੇ ਸ. ਹਰਜਿੰਦਰ ਸਿੰਘ ਸਮੇਤ ਹੋਰ ਪ੍ਰਚਾਰਕ, ਢਾਡੀ ਕਵੀਸ਼ਰਾਂ ਨੇ ਵੀ ਗੁਰਮਤਿ ਸਮਾਗਮ ਵਿਚ ਹਾਜ਼ਰੀ

ਭਰੀ ਅਤੇ ਸੰਗਤ ਤੀਕ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਦਾ ਸੁਨੇਹਾ ਪਹੁੰਚਾਇਆ। ਗੁਰਮਤਿ ਸਮਾਗਮ ਵਿਚ ਡੇਰਾ ਕਾਰਸੇਵਾ ਸਪ੍ਰਦਾਇ ਪੰਥ ਰਤਨ ਬਾਬਾ ਹਰਬੰਸ ਸਿੰਘ ਜੀ ਦਿੱਲੀ ਵਾਲਿਆਂ ਵੱਲੋਂ ਬਾਬਾ ਬਚਨ ਸਿੰਘ, ਬਾਬਾ ਸੁਰਿੰਦਰ ਸਿੰਘ, ਬਾਬਾ ਸੁੱਖਾ ਸਿੰਘ ਕਰਨਾਲ, ਬਾਬਾ ਤਰਸੇਮ ਸਿੰਘ ਨਾਨਕ ਮਤਾ ਸਾਹਿਬ ਨੇ ਵੀ ਹਾਜ਼ਰੀ ਭਰੀ ਅਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਧੰਨਵਾਦ ਵੀ ਕੀਤਾ। ਇਸ ਮੌਕੇ ਉਤਰਾਖੰਡ ਦੇ ਸ਼੍ਰੋਮਣੀ ਕਮੇਟੀ ਮੈਂਬਰ ਅਤੇ ਹਲਕਾ ਵਿਧਾਇਕ ਸ. ਹਰਭਜਨ ਸਿੰਘ ਚੀਮਾ ਵੱਲੋਂ ਸਮੂਹ ਸੰਗਤ ਦਾ ਧੰਨਵਾਦ ਕੀਤਾ ਗਿਆ। ਉਤਰਾਖੰਡ ਦੀਆਂ ਸਮੂਹ ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਸਿੰਘ ਸਭਾਵਾਂ, ਸਭਾ ਸੁਸਾਇਟੀਆਂ ਸਮੇਤ ਸੰਤ ਮਹਾਂਪੁਰਸ਼ਾਂ ਵੱਲੋਂ ਇਨ੍ਹਾਂ ਗੁਰਮਤਿ ਸਮਾਗਮਾਂ ਮੌਕੇ ਵਿਸ਼ੇਸ਼ ਯੋਗਦਾਨ ਦਿੱਤਾ ਗਿਆ। ੨੪ ਫ਼ਰਵਰੀ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹਲਕਾ ਦੋਰਾਹਾ ਤੇ ਪਾਇਲ ਦੀ ਸੰਗਤ ਨੇ ਕੀਤੀ ਲੰਗਰ ਸੇਵਾ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਸ੍ਰੀ ਗੁਰੂ ਰਾਮਦਾਸ ਲੰਗਰ ਵਿਖੇ ਲੁਧਿਆਣਾ ਦੇ ਹਲਕਾ ਦੁਰਾਹਾ ਤੇ ਪਾਇਲ ਦੀ ਵੱਡੀ ਗਿਣਤੀ ਵਿਚ ਸੰਗਤ ਵੱਲੋਂ ਸ਼ਰਧਾ ਨਾਲ ਲੰਗਰ ਸੇਵਾ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਜੂਨੀਅਰ ਮੀਤ ਪ੍ਰਧਾਨ ਜਥੇਦਾਰ ਹਰਪਾਲ ਸਿੰਘ ਜੱਲ੍ਹਾ ਦੀ ਅਗਵਾਈ ਵਿਚ ਸੇਵਾ ਕਰਨ ਪੁੱਜੀ ਸੰਗਤ ਨੂੰ ਸੇਵਾ ਦੀ ਸਮਾਪਤੀ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਤੇ ਸ. ਮੁਖਤਾਰ ਸਿੰਘ ਨੇ ਸਾਂਝੇ ਤੌਰ 'ਤੇ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਜਥੇਦਾਰ ਹਰਪਾਲ ਸਿੰਘ ਜੱਲ੍ਹਾ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਰੋਜ਼ਾਨਾ ਨਤਮਸਤਕ ਹੁੰਦੀ ਵੱਡੀ ਗਿਣਤੀ ਸੰਗਤ ਲੰਗਰ ਛਕ ਕੇ ਤ੍ਰਿਪਤ ਹੁੰਦੀ ਹੈ ਅਤੇ ਉਹ ਵਡਭਾਗੇ ਹਨ ਕਿ ਉਨ੍ਹਾਂ ਨੂੰ ਹਲਕੇ ਦੀ ਸੰਗਤ ਸਮੇਤ ਇਥੇ ਲੰਗਰ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਨ੍ਹਾਂ ਦੱਸਿਆ ਕਿ ਦੋਰਾਹਾ ਹਲਕੇ ਦੀ ਸੰਗਤ ਹਰ ਸਾਲ ਲੰਗਰ ਸੇਵਾ ਕਰਨ ਪੁੱਜਦੀ ਹੈ ਅਤੇ ਇਸ ਸਬੰਧੀ ਸੰਗਤ ਵੱਲੋਂ ਸ਼ਰਧਾ ਤੇ ਉਤਸ਼ਾਹ ਨਾਲ ਰਸਦਾਂ ਭੇਟ ਕੀਤੀਆਂ ਜਾਂਦੀਆਂ ਹਨ। ਉਨ੍ਹਾਂ ਦੱਸਿਆ ਕਿ ਲੰਗਰ ਸੇਵਾ ਦੌਰਾਨ ਦੋ ਦਿਨ ਦੋਰਾਹਾ ਹਲਕੇ ਦੀ ਸੰਗਤ ਨੇ ਜਿਥੇ ਲੰਗਰ ਤਿਆਰ ਕਰਨ, ਬਰਤਨ ਸਾਫ਼ ਕਰਨ ਤੇ ਸਫਾਈ ਆਦਿ ਦੀ ਸੇਵਾ ਕੀਤੀ, ਉਥੇ ਹੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਆਪਣੀ ਸ਼ਰਧਾ ਵੀ ਪ੍ਰਗਟਾਈ ਹੈ। ਉਨ੍ਹਾਂ ਦੱਸਿਆ ਕਿ ਸੰਗਤ ਵੱਲੋਂ ਸੇਵਾ ਦੌਰਾਨ ੭੫ ਕੁਇੰਟਲ ਆਟਾ, ੧੨ ਕੁਇੰਟਲ ਦਾਲ, ੧੯ ਕੁਇੰਟਲ ਖੰਡ, ੧੬ ਕੁਇੰਟਲ ਚਾਵਲ, ੧੬ ਕੁਇੰਟਲ ਕਣਕ, ੩੧ ਕੁਇੰਟਲ ਦੁੱਧ, ੬੪ ਕਿਲੋ ਰਿਫਾਇੰਡ, ੨੦੯ ਕਿਲੋ ਡਾਲਡਾ ਘਿਓ, ੩੨੭ ਕਿਲੋ ਦੇਸੀ ਘਿਓ, ੨੦੦ ਕਿਲੋ ਪਨੀਰ ਤੋਂ ਇਲਾਵਾ ਤੇਲ, ਚਾਹ ਮਸਾਲਾ, ਦੇਗੀ ਮਿਰਚ, ਸਬਜ਼ੀਆਂ, ਅਚਾਰ ਤੇ ਚਾਹ ਪੱਤੀ ਆਦਿ ਰਸਦਾਂ ਲਿਆਂਦੀਆਂ ਗਈਆਂ ਹਨ। ਇਸ ਮੌਕੇ ਜਥੇਦਾਰ ਹਰਪਾਲ ਸਿੰਘ ਜੱਲ੍ਹਾ ਦੇ ਨਾਲ ਵੱਖ-ਵੱਖ ਪਿੰਡਾਂ ਦੀ ਸੰਗਤ ਵਿੱਚ ਸ. ਦਵਿੰਦਰ ਸਿੰਘ ਚੀਮਾ ਟਿੰਬਰਵਾਲ, ਸ. ਬੱਗਾ ਸਿੰਘ ਸੋਹੀਆਂ, ਸ. ਕੁਲਬੀਰ ਸਿੰਘ ਸੋਹੀਆਂ, ਸ. ਬਲਦੇਵ ਸਿੰਘ ਸੇਖਾ, ਸ. ਬਹਾਦਰ ਸਿੰਘ, ਸ. ਅਮਰਜੀਤ ਸਿੰਘ, ਸ. ਗੁਰਜੀਤ ਸਿੰਘ, ਸ. ਸ਼ਮਿੰਦਰ ਸਿੰਘ, ਸ. ਤਾਰਾ ਸਿੰਘ, ਸ. ਗੁਰਦੀਪ ਸਿੰਘ ਅੜੈਚਾਂ, ਸ. ਜਰਨੈਲ ਸਿੰਘ, ਸ. ਸੁਖਵਿੰਦਰ ਸਿੰਘ, ਸ. ਸਰਬਜੀਤ ਸਿੰਘ, ਸ. ਬਚਿੱਤਰ ਸਿੰਘ, ਬੀਬੀ ਸੁਖਵਿੰਦਰ ਕੌਰ, ਸ. ਸੋਹਣ ਸਿੰਘ ਭੰਗੂ, ਸ. ਜਗਦੇਵ ਸਿੰਘ ਪ੍ਰਧਾਨ, ਸ. ਮੰਗਤ ਰਾਏ ਸਿੰਘ, ਸ. ਰਣਜੀਤ ਸਿੰਘ, ਸ. ਗੁਰਬੀਰ ਸਿੰਘ ਲੱਖੀ ਆਦਿ ਮੌਜੂਦ ਸਨ। ੨੬ ਫ਼ਰਵਰੀ

# ਮਾਰਚ ਮਹੀਨੇ ਵਿੱਚ ਸ਼੍ਰੋਮਣੀ ਕਮੇਟੀ ਵੱਲੋਂ ਵਿਸ਼ੇਸ਼ ਗੁਰਮਤਿ ਸਮਾਗਮ ਕਰਵਾਏ ਜਾਣਗੇ -ਭਾਈ ਲੌਂਗੋਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਪੰਜਾਬ ਭਰ ਦੇ ਇਤਿਹਾਸਕ ਗੁਰਦੁਆਰਾ ਸਾਹਿਬਾਨਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਆਗਮਨ ਪੁਰਬ ਨੂੰ ਸਮਰਪਿਤ ਵਿਸ਼ੇਸ਼ ਗੁਰਮਤਿ ਸਮਾਗਮ ਮਾਰਚ ਮਹੀਨੇ ਵਿੱਚ ਕਰਵਾਏ ਜਾਣਗੇ। ਇਹ ਗੁਰਮਤਿ ਸਮਾਗਮ ੮ ਮਾਰਚ ੨੦੧੯ ਨੂੰ ਗੁਰਦੁਆਰਾ ਖਡੂਰ ਸਾਹਿਬ ਜੀ ਵਿਖੇ, ੧੧ ਮਾਰਚ ੨੦੧੯ ਨੂੰ ਗੁਰਦੁਆਰਾ ਸਾਹਿਬ ਲੱਖੀ ਜੰਗਲ, ੧੫ ਮਾਰਚ ੨੦੧੯ ਨੂੰ ਗੁਰਦੁਆਰਾ ਸੂਲੀਸਰ ਸਾਹਿਬ, ੧੬ ਮਾਰਚ ੨੦੧੯ ਨੂੰ ਸਟੇਟ ਗੁਰਦੁਆਰਾ ਸਾਹਿਬ ਕਪੂਰਥਲਾ, ੨੩ ਮਾਰਚ ੨੦੧੯ ਨੂੰ ਗੁਰਦੁਆਰਾ ਸਾਹਿਬ ਪਾ:ਨੌਵੀ ਬਾਬਾ ਬਕਾਲਾ ਸਾਹਿਬ, ੨੪ ਮਾਰਚ ੨੦੧੯ ਨੂੰ ਗੁਰਦੁਆਰਾ ਸਾਹਿਬ ਜੰਡ ਖੁਾਲੀ ਭੇਮੇ ਸ਼ਾਹ, ੩੦ ਮਾਰਚ ੨੦੧੯ ਨੂੰ ਗੁਰਦੁਆਰਾ ਸਾਹਿਬ ਫਕਰਸ਼ਾਹ ਥੇੜੀ ਵਿਖੇ ਕਰਵਾਏ ਜਾਣਗੇ। ਉਨਾ ਕਿਹਾ ਕਿ ਇਨ੍ਹਾਂ ਵਿਸ਼ੇਸ਼ ਗੁਰਮਤਿ ਸਮਾਗਮਾਂ ਨੂੰ ਕਰਵਾਉਣ ਦਾ ਉਦੇਸ਼ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨਾਮ ਜਪੋ, ਕਿਰਤ ਕਰੋ ਅਤੇ ਵੰਡ ਛੱਕੋ ਦਾ ਘਰ-ਘਰ ਵਿੱਚ ਪ੍ਰਸਾਰ ਕਰਨਾ ਹੈ। ਇੰਨਾ ਸਮਾਗਮਾਂ ਨੂੰ ਕਰਵਾਉਣ ਲਈ ਸ੍:ਅਮਰਜੀਤ ਸਿੰਘ ਚਾਵਲਾ ਮੈਂਬਰ ਸ਼੍ਰੋਮਣੀ ਕਮੇਟੀ ਨੂੰ ਬਤੌਰ ਕੋ-ਆਰਡੀਨੇਟਰ ਨਿਯੁਕਤ ਕੀਤਾ ਗਿਆ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਇਸੇ ਲੜੀ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਚੱਲਦੇ ਕਾਲਜਾਂ ਵਿੱਚ ਪੰਜ ਸੈਮੀਨਾਰ ਗੁਰੂ ਨਾਨਕ ਦੇਵ ਜੀ ਦੇ ਜਵੀਨ ਅਤੇ ਵਿਚਾਰਧਾਰਾ 'ਤੇ ਅਧਾਰਿਤ ਕਰਵਾਏ ਜਾਣਗੇ।

ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਾਨਕ ਨਾਮ ਲੇਵਾ ਸੰਗਤ ਦੇ ਸਹਿਯੋਗ ਨਾਲ ਬੜੀ ਸ਼ਰਧਾ ਭਾਵਨਾ ਨਾਲ ਮਨਾਇਆ ਜਾਵੇਗਾ। ਉਨਾ ਦੱਸਿਆ ਕਿ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਅਤੇ ਵਿਚਾਰਧਾਰਾ ਦਾ ਪੂਰੀ ਦੁਨੀਆਂ ਵਿੱਚ ਪ੍ਰਚਾਰ ਅਤੇ ਪ੍ਰਸਾਰ ਕਰਨ ਲਈ ਹਰੇਕ ਧਰਮ ਦੇ ਮੁਖੀਆਂ ਨੂੰ ਸਮਾਗਮਾਂ ਵਿੱਚ ਸ਼ਮੂਲੀਅਤ ਕਰਨ ਲਈ ਸ਼੍ਰੋਮਣੀ ਕਮੇਟੀ ਵੱਲੋਂ ਸੱਦਾ ਪੱਤਰ ਵੀ ਭੇਜਿਆ ਜਾਵੇਗਾ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਵੱਡੇ ਪੱਧਰ 'ਤੇ ਮਨਾਉਣ ਲਈ ਪੰਜਾਬ ਸਰਕਾਰ ਨਾਲ ਵੀ ਗੱਲਬਾਤ ਕੀਤੀ ਜਾਵੇਗੀ।

੨੬ ਫਰਵਰੀ

# ਮੱਧ ਪ੍ਰਦੇਸ਼ ਤੋਂ ਸਿਕਲੀਗਰ ਸਿੱਖਾਂ ਦਾ ਜਥਾ ਗੁਰਧਾਮਾਂ ਦੇ ਦਰਸ਼ਨਾਂ ਲਈ ਸ੍ਰੀ ਅੰਮ੍ਰਿਤਸਰ ਪੁੱਜਾ

## ਸ਼੍ਰੋਮਣੀ ਕਮੇਟੀ ਵੱਲੋਂ ਬੱਸਾਂ ਤੇ ਰਿਹਾਇਸ਼ ਦੇ ਕੀਤੇ ਗਏ ਵਿਸ਼ੇਸ਼ ਪ੍ਰਬੰਧ

ਅੰਮ੍ਰਿਤਸਰ- ਮੱਧ ਪ੍ਰਦੇਸ਼ ਦੇ ਵੱਖ-ਵੱਖ ਪਿੰਡਾਂ 'ਚ ਵੱਸਦੇ ਸਿਕਲੀਗਰ ਸਿੱਖਾਂ ਦੇ ਇਕ ਜਥੇ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ। ਸਿੱਖ ਕੌਂਸਲ ਆਫ ਸਕਾਟਲੈਂਡ ਦੇ ਉਪਰਾਲੇ ਨਾਲ ਵੱਖ-ਵੱਖ ਗੁਰ-ਅਸਥਾਨਾਂ ਦੇ ਦਰਸ਼ਨ ਕਰਨ ਪੰਜਾਬ ਪੁੱਜੇ ਸਿਕਲੀਗਰ ਸਿੱਖਾਂ ਦੇ ਇਸ ਜਥੇ ਵਿਚ ੧੭੦ ਮੈਂਬਰ ਸ਼ਾਮਲ ਹਨ। ਆਪਣੀ ਅੱਠ ਦਿਨਾਂ ਯਾਤਰਾ ਦੇ ਪਹਿਲੇ ਦਿਨ ਜਥੇ ਵਿਚ ਸ਼ਾਮਲ ਸੰਗਤ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਇਲਾਵਾ ਸਥਾਨਕ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕੀਤੇ ਗਏ। ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਨਰਲ ਸਕੱਤਰ ਜਥੇਦਾਰ ਗੁਰਬਚਨ ਸਿੰਘ ਕਰਮੂੰਵਾਲਾ,

ਮੁੱਖ ਸਕੱਤਰ ਡਾ. ਰੂਪ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਤੇ ਮੀਤ ਸਕੱਤਰ ਸ. ਸਤਿੰਦਰ ਸਿੰਘ ਨੇ ਸਿੱਖ ਕੌਂਸਲ ਆਫ ਸਕਾਟਲੈਂਡ ਦੇ ਨੁਮਾਇੰਦਿਆਂ ਅਤੇ ਸਿਕਲੀਗਰ ਸਿੱਖ ਸੰਗਤ ਦੇ ਆਗੂਆਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਜਥੇਦਾਰ ਕਰਮੂੰਵਾਲਾ ਨੇ ਸਿੱਖ ਕੌਂਸਲ ਆਫ ਸਕਾਟਲੈਂਡ ਦੇ ਉਪਰਾਲੇ ਦੀ ਸ਼ਲਾਘਾ ਕੀਤੀ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਸਿਕਲੀਗਰ ਸੰਗਤ ਨੂੰ ਜੀ-ਆਇਆਂ ਕਿਹਾ। ਉਨ੍ਹਾਂ ਕਿਹਾ ਕਿ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਸਿਕਲੀਗਰ ਸਿੱਖਾਂ ਦੀ ਮੱਦਦ ਲਈ ਨਿਰੰਤਰ ਯਤਨ ਕੀਤੇ ਜਾ ਰਹੇ ਹਨ ਅਤੇ ਸ਼੍ਰੋਮਣੀ ਕਮੇਟੀ ਦੀ ਮਨਸ਼ਾ ਹੈ ਕਿ ਇਨ੍ਹਾਂ ਦੇ ਬੱਚਿਆਂ ਨੂੰ ਵਿਦਿਆ ਦੀਆਂ ਸਹੂਲਤਾਂ ਦੇ ਕੇ ਸਵੈ-ਨਿਰਭਰ ਕੀਤਾ ਜਾਵੇ। ਇਸੇ ਤਹਿਤ ਹੀ ਵੱਡੀ ਗਿਣਤੀ ਸਿਕਲੀਗਰ ਸਿੱਖ ਬੱਚਿਆਂ ਦੀਆਂ ਫੀਸਾਂ ਸ਼੍ਰੋਮਣੀ ਕਮੇਟੀ ਵੱਲੋਂ ਦਿੱਤੀਆਂ ਜਾਂਦੀਆਂ ਹਨ। ਡਾ. ਰੂਪ ਸਿੰਘ ਨੇ ਕਿਹਾ ਕਿ ਸਿੱਖ ਕੌਂਸਲ ਆਫ ਸਕਾਟਲੈਂਡ ਦੇ ਉੱਦਮ ਨਾਲ ਸਿਕਲੀਗਰ ਸੰਗਤ ਗੁਰ-ਅਸਥਾਨਾਂ ਦੇ ਦਰਸ਼ਨ ਕਰਕੇ ਆਪਣੇ ਇਤਿਹਾਸ ਅਤੇ ਵਿਰਾਸਤ ਤੋਂ ਜਾਣੂ ਹੋ ਸਕੇਗੀ। ਉਨ੍ਹਾਂ ਦੱਸਿਆ ਕਿ ਇਸ ਜਥੇ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਰਿਹਾਇਸ਼ ਅਤੇ ਵੱਖ-ਵੱਖ ਗੁਰਧਾਮਾਂ ਦੇ ਦਰਸ਼ਨਾਂ ਲਈ ਬੱਸਾਂ ਮੁਹੱਈਆ ਕਰਵਾਈਆਂ ਗਈਆਂ ਹਨ।

ਇਸ ਮੌਕੇ ਸਿੱਖ ਕੌਂਸਲ ਆਫ ਸਕਾਟਲੈਂਡ ਦੇ ਮੁੱਖ ਸੇਵਾਦਾਰ ਸ. ਸੁਲੱਖਣ ਸਿੰਘ ਸਮਰਾ ਤੇ ਜਨਰਲ ਸਕੱਤਰ ਸ. ਗੁਰਦੀਪ ਸਿੰਘ ਸਮਰਾ ਨੇ ਦੱਸਿਆ ਕਿ ਉਨ੍ਹਾਂ ਵੱਲੋਂ ਇਹ ਸੰਸਥਾ ਸੰਨ ੨੦੦੨ ਵਿਚ ਸ਼ੁਰੂ ਕੀਤੀ ਗਈ ਸੀ ਅਤੇ ਉਦੋਂ ਤੋਂ ਲੈ ਕੇ ਸਿਕਲੀਗਰ ਸਿੱਖਾਂ ਦੀਆਂ ਮੁਸ਼ਕਲਾਂ ਦੇ ਹੱਲ ਲਈ ਯਤਨ ਕੀਤੇ ਜਾ ਰਹੇ ਹਨ। ਉਨ੍ਹਾਂ ਦੱਸਿਆ ਕੌਂਸਲ ਵੱਲੋਂ ਸਮੇਂ ਸਮੇਂ ਜਿਥੇ ਸਿਕਲੀਗਰ ਸੰਗਤ ਨੂੰ ਗੁਰਧਾਮਾਂ ਦੇ ਦਰਸ਼ਨ ਕਰਵਾਏ ਜਾਂਦੇ ਹਨ, ਉਥੇ ਹੀ ਅੱਖਾਂ ਦੇ ਕੈਂਪ ਅਤੇ ਬੱਚਿਆਂ ਦੀ ਪੜ੍ਹਾਈ ਲਈ ਵੀ ਕਾਰਜ ਕੀਤਾ ਜਾ ਰਿਹਾ ਹੈ। ਇਸ ਦੌਰਾਨ ਸਿਕਲੀਗਰ ਸੰਗਤ ਵਿਚ ਸ਼ਾਮਲ ਗਿਆਨੀ ਤਕਦੀਰ ਸਿੰਘ ਨੇ ਆਪਣੇ ਅਨੁਭਵ ਸਾਂਝੇ ਕਰਦਿਆਂ ਦੱਸਿਆ ਕਿ ਉਨ੍ਹਾਂ ਨੂੰ ਗੁਰੂ ਸਾਹਿਬਾਨ ਦੇ ਪਾਵਨ ਅਸਥਾਨਾਂ ਦੇ ਦਰਸ਼ਨ ਕਰਕੇ ਬਹੁਤ ਚੰਗਾ ਮਹਿਸੂਸ ਹੋਇਆ ਹੈ। ਉਨ੍ਹਾਂ ਅਨੁਸਾਰ ਜਥੇ 'ਚ ਸ਼ਾਮਲ ਬਹੁਤ ਸਾਰੀ ਸੰਗਤ ਪਹਿਲੀ ਵਾਰ ਗੁਰ-ਅਸਥਾਨਾਂ ਦੇ ਦਰਸ਼ਨ ਕਰਕੇ ਆਪਣੇ ਇਤਿਹਾਸ ਤੋਂ ਜਾਣੂ ਹੋ ਰਹੀ ਹੈ। ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਦਿੱਤੇ ਮਾਣ-ਸਨਮਾਨ ਅਤੇ ਵੱਖ ਵੱਖ ਗੁਰਧਾਮਾਂ ਦੀ ਯਾਤਰਾ ਲਈ ਕੀਤੇ ਪ੍ਰਬੰਧਾਂ ਲਈ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਧੰਨਵਾਦ ਕੀਤਾ। ਇਸ ਮੌਕੇ ਕੌਂਸਲ ਦੇ ਪ੍ਰਾਜੈਕਟ ਮੈਨੇਜਰ ਸ. ਤਰਨਦੀਪ ਸਿੰਘ ਫਗਵਾੜਾ, ਭਾਈ ਸੰਜੀਵਨ ਸਿੰਘ, ਭਾਈ ਬਲਵੰਤ ਸਿੰਘ ਐਨੋਕੋਟ ਪ੍ਰਚਾਰਕ, ਗਿਆਨੀ ਦੀਵਾਨ ਸਿੰਘ, ਭਾਈ ਰੋਸ਼ਨ ਸਿੰਘ, ਸ. ਬਾਬੂ ਸਿੰਘ, ਸ. ਮਨਜੀਤ ਸਿੰਘ ਆਦਿ ਮੌਜੂਦ ਸਨ।

੨੨ ਫ਼ਰਵਰੀ

# ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ 'ਸ਼ਬਦ ਗੁਰੂ ਯਾਤਰਾ' ਦਾ ਥਾਂ-ਥਾਂ ਭਰਵਾਂ ਸਵਾਗਤ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਤੋਂ ਅਰੰਭ ਹੋਈ ਸ਼ਬਦ ਗੁਰੂ ਯਾਤਰਾ ਪ੍ਰਤੀ ਸੰਗਤਾਂ ਵਿਚ ਭਾਰੀ ਉਤਸ਼ਾਹ ਹੈ ਅਤੇ ਵੱਖ-ਵੱਖ ਪੜਾਵਾਂ 'ਤੇ ਪਹੁੰਚਣ ਸਮੇਂ ਸੰਗਤਾਂ ਵੱਲੋਂ ਭਰਵਾਂ ਸਵਾਗਤ ਕੀਤਾ ਜਾ ਰਿਹਾ ਹੈ। ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਤੋਂ ਅਰੰਭ ਹੋਈ ਇਹ ਯਾਤਰਾ ਵੱਖ-ਵੱਖ ਥਾਵਾਂ ਤੋਂ ਹੁੰਦੀ ਹੋਈ ੩੧ ਜਨਵਰੀ ਰਾਤ ਨੂੰ ਗੁਰਦੁਆਰਾ ਪਾਤਸ਼ਾਹੀ ਦਸਵੀਂ ਛਾਉਣੀ ਨਿਹੰਗਸਿੰਘਾਂ ਕੋਟਕਪੂਰਾ ਪਹੁੰਚੀ।

੧ ਫਰਵਰੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਤੋਂ ਅਰੰਭ ਕੀਤੀ ਗਈ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਪਾਤਸ਼ਾਹੀ

ਦਸਵੀਂ ਛਾਉਣੀ ਨਿਹੰਗਸਿੰਘਾਂ ਕੋਟਕਪੂਰਾ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਇਸ ਮੌਕੇ ਅਰਦਾਸ ਉਪਰੰਤ ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਉਪਰੰਤ ਸ਼ਬਦ ਗੁਰੂ ਯਾਤਰਾ ਦੀ ਆਰੰਭਤਾ ਹੋਈ। ਇਸ ਸਮੇਂ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਜਥੇਦਾਰ ਸ਼ੇਰ ਸਿੰਘ ਮੰਡਵਾਲਾ, ਸ. ਮਨਤਾਰ ਸਿੰਘ ਬਰਾੜ ਸਾਬਕਾ ਵਿਧਾਇਕ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ। ਸ਼ਬਦ ਗੁਰੂ ਯਾਤਰਾ ਇਥੋਂ ਚਲ ਕੇ ਸੰਧਵਾਂ, ਚਹਿਲ, ਭਾਣਾ, ਚੰਮੇਲੀ, ਕੋਟਸੁਖੀਆ, ਧੂੜਕੋਟ, ਮੰਡਵਾਲਾ, ਕਲੇਰ, ਪੱਕਾ, ਟਹਿਣਾ, ਬਾਈ ਪਾਸ ਕੋਟਕਪੂਰਾ ਪੁਲ, ਪੁਲਿਸ ਲਾਈਨ, ਜੁਬਲੀ ਸਿਨੇਮਾ ਚੌਂਕ ਤੋਂ ਹੁੰਦੇ ਹੋਏ ਗੁਰਦੁਆਰਾ ਖਾਲਸਾ ਦੀਵਾਨ ਫਰੀਦਕੋਟ ਵਿਖੇ ਪਹੁੰਚੀ ਜਿਥੇ ਰਾਤਰੀ ਵਿਸ਼ਰਾਮ ਕੀਤਾ।

੨ ਫਰਵਰੀ ਨੂੰ ਗੁਰਦੁਆਰਾ ਖ਼ਾਲਸਾ ਦੀਵਾਨ ਫਰੀਦਕੋਟ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਗੁਰਦੁਆਰਾ ਸਾਹਿਬ ਦੇ ਹੈੱਡ ਗ੍ਰੰਥੀ ਵਲੋਂ ਆਰੰਭਤਾ ਦੀ ਅਰਦਾਸ ਉਪਰੰਤ ਸ਼੍ਰੋਮਣੀ ਅਕਾਲੀ ਦਲ ਦੇ ਹਲਕਾ ਇੰਚਾਰਜ ਫ਼ਰੀਦਕੋਟ ਸ. ਪਰਮਬੰਸ ਸਿੰਘ ਬੰਟੀ ਰੋਮਾਣਾ ਵੱਲੋਂ ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਲਖਬੀਰ ਸਿੰਘ ਅਰਾਈਆਂਵਾਲਾ ਵੱਲੋਂ ਪਾਲਕੀ ਸਾਹਿਬ 'ਚ ਸੁਸ਼ੋਭਿਤ ਕੀਤਾ।ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਬੀਬੀ ਗੁਰਿੰਦਰ ਕੌਰ ਭੋਲੂਵਾਲਾ ਸਮੇਤ ਪ੍ਰਮੁੱਖ ਸ਼ਖਸੀਅਤਾਂ ਅਤੇ ਵੱਡੀ ਗਿਣਤੀ ਵਿੱਚ ਸੰਗਤਾਂ ਹਾਜਰ ਸਨ। ਇਥੋਂ ਚੱਲ ਕੇ ਯਾਤਰਾ ਭਾਈ ਘਨ੍ਹਈਆ ਚੌਂਕ, ਗੁ: ਸਿੰਘ ਸਭਾ, ਸਾਦਿਕ ਚੌਂਕ, ਰੇਲਵੇ ਰੋਡ, ਬੀੜ ਭੋਲੂਵਾਲਾ, ਭੋਲੂਵਾਲਾ, ਪੱਖੀਕਲਾਂ, ਹਰਦਿਆਲੇ ਵਾਲਾ, ਗੋਲੇਵਾਲਾ, ਬੇਗੂਵਾਲਾ, ਘੁਗਿਆਣਾ, ਝੋਟੀਵਾਲ, ਮਿੱਡੂਮਾਨ, ਮਹਿਮੂਆਣਾ, ਸਾਦਿਕ, ਘੁੱਦੂਵਾਲਾ, ਜੰਡ ਸਾਹਿਬ, ਪਿੰਡੀ ਬਲੋਚਾ, ਕਾਨਿਆਵਾਲੀ ਖੁਰਦ, ਦੀਪ ਸਿੰਘ ਵਾਲਾ, ਚੁੱਘੇ, ਨਿੱਝਰ, ਕੇਸਰ ਸਿੰਘ ਵਾਲਾ, ਨਿਊ ਅਕਾਲ ਸਹਾਏ ਖਾਲਸਾ ਅਕੈਡਮੀ ਤੋਂ ਹੁੰਦੀ ਹੋਈ ਗੁ: ਸਾਹਿਬ ਵਿਸ਼ਕਰਮਾ ਜੀ ਗੁਰੂ ਹਰਸਹਾਏ ਵਿਖੇ ਪਹੁੰਚੀ ਜਿਥੇ ਰਾਤ ਵਿਸ਼ਰਾਮ ਕੀਤਾ।

੩ ਫਰਵਰੀ ਨੂੰ ਗੁ: ਸਾਹਿਬ ਵਿਸ਼ਕਰਮਾ ਤੋਂ ਬੱਤੀਆਂ ਵਾਲਾ ਚੌਂਕ ਗੁਰੂ ਹਰਸਹਾਏ, ਭਗਤ ਨਾਮਦੇਵ ਚੌਂਕ, ਰੇਲਵੇ ਪੁਲ, ਮੋਹਨਕੇ ਉਤਾੜ, ਗੋਲੂ ਕਾ ਮੋੜ, ਮੋਹਨਕੇ ਹਿਠਾੜ, ਸੈਦੇਕੇ ਮੋਹਨ, ਜੀਵਾ ਅਰਾਈ, ਟਿੱਲੂ ਅਰਾਈ, ਰਹਿਮੇ ਸ਼ਾਹ ਬੋਦਲਾ, ਮਾਹਮੂ ਜੋਈਆਂ, ਪੀਰ ਮੁਹੰਮਦ, ਗੁ: ਫੱਤੂ-ਸੱਮੂ ਦੀਆਂ ਟਾਹਲੀਆਂ, ਅਮੀਰ ਖਾਸ ਤੋਂ ਹੁੰਦੀ ਹੋਈ ਸ਼ਬਦ ਗੁਰੂ ਯਾਤਰਾ ਗੁ: ਸਿੰਘ ਸਭਾ ਜਲਾਲਾਬਾਦ ਵਿਖੇ ਰਾਤਰੀ ਵਿਸ਼ਰਾਮ ਕਰੇਗੀ।

੪ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸਿੰਘ ਸਭਾ ਜਲਾਲਾਬਾਦ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਅਰੰਭਤਾ ਦੀ ਅਰਦਾਸ ਉਪਰੰਤ ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਦਰਸ਼ਨ ਸਿੰਘ ਮੋਠਾਂਵਾਲਾ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਇਥੋਂ ਚੱਲ ਕੇ ਪਿੰਡ ਟਿਵਾਣਾ, ਗੁਮਾਨੀਵਾਲਾ ਮੋੜ, ਬਸਤੀ ਸਬਰੂਪ, ਬੱਗੇਕੇ ਉਤਾੜ, ਲੱਧੂਵਾਲਾ ਹਿਠਾੜ, ਸਖੇਰਾ ਬੋਦਲ, ਲਮੋਚੜ ਕਲਾਂ, ਮੌਜਾ ਪੁਲ, ਘੁਬਾਇਆ, ਭੰਬਾਵੱਟੂ, ਅੱਡਾ ਲਾਧੂਕਾ, ਝੁੱਗੇ ਲਾਲ ਸਿੰਘ, ਝੁੱਗੇ ਗੁਲਾਬ ਸਿੰਘ, ਬਹਿਕ ਖਾਸ, ਥੇਹ ਕਲੰਦਰ, ਅੱਡਾ ਚਾਦਮਾਰੀ, ਢਾਣੀ ਕਰਨੈਲ ਸਿੰਘ, ਲਾਲੋਵਾਲੀ, ਰਾਮ ਨਗਰ ਜੱਟਵਾਲੀ, ਬਾਧਾਗੇਟ ਤੋਂ ਹੁੰਦੇ ਹੋਏ ਗੁ: ਸਿੰਘ ਸਭਾ ਫਾਜਿਲਕਾ ਵਿਖੇ ਪਹੁੰਚ ਕੇ ਰਾਤਰੀ ਵਿਸ਼ਰਾਮ ਕੀਤਾ।

੫ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸਿੰਘ ਸਭਾ ਫ਼ਾਜ਼ਿਲਕਾ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਅਰੰਭਤਾ ਦੀ ਅਰਦਾਸ ਉਪਰੰਤ ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਯਾਤਰਾ ਦੀ ਰਵਾਨਗੀ ਹੋਈ। ਸ਼ਬਦ ਗੁਰੂ ਯਾਤਰਾ ਦੀ ਅਰੰਭਤਾ ਸਮੇਂ ਵੱਖ-ਵੱਖ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਜਥੇਦਾਰ ਸੂਬਾ ਸਿੰਘ ਡੱਬਵਾਲਾ, ਜਥੇਦਾਰ ਕੋਰ ਸਿੰਘ ਬਹਾਵਵਾਲਾ ਤੇ ਬੀਬੀ ਪ੍ਰਮਿੰਦਰ ਕੌਰ ਦਾਨੇਵਾਲੀਆਂ, ਸਾਬਕਾ ਵਿਧਾਇਕ ਸ. ਪ੍ਰਕਾਸ਼ ਸਿੰਘ ਭੱਟੀ ਆਦਿ

ਮੌਜੂਦ ਸਨ। ਇਥੋਂ ਰਵਾਨਾ ਹੋ ਕੇ ਸ਼ਬਦ ਗੁਰੂ ਯਾਤਰਾ ਬੱਤੀਆਂ ਵਾਲਾ ਚੌਂਕ, ਗੁ: ਸਾਹਿਬ ਟਰੱਕ ਯੂਨੀਅਨ, ਗੁ: ਭਗਤ ਨਾਮਦੇਵ ਜੀ, ਰਾਮਪੁਰਾ, ਬਨਵਾਲਾ ਹਨੂਮੰਤਾ, ਪੈਟਰੋਲ ਪੰਪ ਤੋਂ ਸਤੀਰਵਾਲਾ, ਕਬੂਲਸ਼ਾਹ ਖੁੱਬਣ, ਖਿਓਵਾਲੀਢਾਬ, ਜੰਡਵਾਲਾ, ਮੀਰਾ ਸਾਂਘਲਾ, ਦਾਨੇਵਾਲਾ ਚੌਂਕ, ਪੱਤਰਿਆਂ ਵਾਲੀ, ਕਿਲਿਆਂਵਾਲੀ, ਚਰਾਗ ਢਾਣੀ, ਬੁਰਜ ਮੁਹਾਰ, ਗੁ: ਨਾਨਕਸਰ ਸਾਹਿਬ ਟੋਭਾ, ਗੁ: ਸਿੰਘ ਸਭਾ, ਗੁ: ਸੰਗਤਸਰ ਸਾਹਿਬ, ਆਲਮਗੜ੍ਹ ਚੌਂਕ, ਕੰਧਵਾਲਾ ਅਮਰਕੋਟ ਚੌਂਕ, ਹੰਨੂਮਾਨਗੜ੍ਹ ਬਾਈ ਪਾਸ, ਗੁ: ਬਾਬਾ ਦੀਪ ਸਿੰਘ, ਮਲੋਟ ਚੌਂਕ ਅਬੋਹਰ, ਗਾਂਧੀ ਪਟਰੋਲ ਪੰਪ, ਗੋਬਿੰਦਗੜ੍ਹ, ਬਾਹਾਵਲ ਬਸਤੀ ਹੁੰਦੀ ਹੋਈ ਗੁ: ਟਿੱਬਾ ਸਾਹਿਬ ਬੱਲੂਆਣਾ ਪਹੁੰਚੀ। ਵੱਖ-ਵੱਖ ਪੜਾਵਾਂ 'ਤੇ ਸੰਗਤ ਨੇ ਭਰਵਾਂ ਸਵਾਗਤ ਕਰਦਿਆਂ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੁਮਾਲਾ ਸਾਹਿਬ ਭੇਟ ਕੀਤੇ ਉਥੇ ਹੀ ਪੰਜ ਪਿਆਰੇ ਸਾਹਿਬਾਨ ਨੂੰ ਸਿਰੋਪਾਓ ਦੇ ਕੇ ਨਿਵਾਜਿਆ।ਗੁ: ਟਿੱਬਾ ਸਾਹਿਬ ਬੱਲੂਆਣਾ ਵਿਖੇ ਰਾਤ ਦਾ ਵਿਸ਼ਰਾਮ ਕੀਤਾ।

੬ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਦੀ ਗੁਰਦੁਆਰਾ ਟਿੱਬਾ ਸਾਹਿਬ ਬੱਲੂਆਣਾ ਅਬੋਹਰ ਤੋਂ ਅਗਲੇ ਪੜਾਅ ਲਈ ਰਵਾਨਗੀ ਤੋਂ ਪਹਿਲਾਂ ਅਰਦਾਸ ਉਪਰੰਤ ਪੰਜ ਪਿਆਰੇ ਸਾਹਿਬਾਨ ਨੂੰ ਸਿਰੋਪਾਓ ਭੇਟ ਕੀਤੇ ਗਏ। ਇਸ ਸਮੇਂ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਬਿੱਕਰ ਸਿੰਘ ਚੰਨੂ, ਧਰਮ ਪ੍ਰਚਾਰ ਕਮੇਟੀ ਮੈਂਬਰ ਜਥੇਦਾਰ ਅਵਤਾਰ ਸਿੰਘ ਵਣਵਾਲਾ, ਸਾਬਕਾ ਵਿਧਾਇਕ ਸ. ਪ੍ਰਕਾਸ਼ ਸਿੰਘ ਭੱਟੀ ਆਦਿ ਮੌਜੂਦ ਸਨ। ਗੁ: ਟਿੱਬਾ ਸਾਹਿਬ ਬੱਲੂਆਣਾ ਤੋਂ ਚਲ ਕੇ ਯਾਤਰਾ ਪੱਕੀ ਟਿੱਬੀ, ਕਬਰਵਾਲਾ, ਸਰਾਵਾਂ, ਬੋਦਲਾ, ਕਮਰਗੜ ਡੱਬਵਾਲੀ, ਢਾਬ ਗੁਰੂਸਰ, ਪੰਨੂ ਖੇੜਾ, ਪਿੰਡ ਮਲੋਟ, ਬੁਰਜ ਸਿੱਧਵਾਂ, ਸ਼ਾਮ ਖੇੜਾ, ਬਲੋਚਕੇਰਾਂ ਰਾਹੀਂ ਗੁ: ਸਾਹਿਬ ਭਾਈ ਕੇਰਾ ਪਹੁੰਚੀ ਜਿਥੇ ਰਾਤ ਵਿਸ਼ਰਾਮ ਕੀਤਾ।

੭ ਫਰਵਰੀ ਨੂੰ ਗੁ: ਸਾਹਿਬ ਭਾਈ ਕੇਰਾਂ ਤੋਂ ਸ਼ਬਦ ਗੁਰੂ ਯਾਤਰਾ ਦੀ ਅਰੰਭਤਾ ਸਮੇਂ ਅਰਦਾਸ ਵਿਚ ਪ੍ਰਮੁੱਖ ਸ਼ਖ਼ਸੀਅਤਾਂ ਨੇ ਹਾਜ਼ਰੀ ਭਰੀ ਜਿਸ ਵਿਚ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਬਿੱਕਰ ਸਿੰਘ ਚੰਨੂ, ਧਰਮ ਪ੍ਰਚਾਰ ਕਮੇਟੀ ਮੈਂਬਰ ਜਥੇਦਾਰ ਅਵਤਾਰ ਸਿੰਘ ਵਣਵਾਲਾ, ਸ. ਗੁਰਚਰਨ ਸਿੰਘ ਓ.ਐਸ.ਡੀ. ਬਾਦਲ, ਸ. ਕੁਲਵਿੰਦਰ ਸਿੰਘ ਕਾਕਾ ਸਾਬਕਾ ਚੇਅਰਮੈਨ, ਸ. ਹਰਪ੍ਰੀਤ ਸਿੰਘ ਸਾਬਕਾ ਵਿਧਾਇਕ ਕੋਟ ਭਾਈ ਆਦਿ ਮੌਜੂਦ ਸਨ। ਇਥੋਂ ਚਲ ਕੇ ਯਾਤਰਾ ਕੋਲਿਆਂਵਾਲੀ, ਛਾਪਿਆਂਵਾਲੀ, ਦਾਨੇਵਾਲਾ ਚੌਂਕ, ਮਲੋਟ ਸ਼ਹਿਰ, ਬਠਿੰਡਾ ਚੌਂਕ ਮਲੋਟ, ਈਨਾ ਖੇੜਾ, ਔਲਖ, ਰੁਪਾਣਾ ਹੁੰਦੇ ਹੋਏ ਗੁ: ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ ਪਹੁੰਚੀ ਜਿਥੇ ਰਾਤਰੀ ਵਿਸ਼ਰਾਮ ਕੀਤਾ।

੮ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਅਰੰਭਤਾ ਦੀ ਅਰਦਾਸ ਉਪਰੰਤ ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਵਿਧਾਇਕ ਸ. ਕਨਵਰਜੀਤ ਸਿੰਘ ਰੋਜ਼ੀ ਬਰਕੰਦੀ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਇਸ ਮੌਕੇ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਨਵਤੇਜ ਸਿੰਘ ਕਾਉਣੀ, ਜਥੇਦਾਰ ਹੀਰਾ ਸਿੰਘ ਬਡਵਾਲ, ਸ. ਸੰਪੂਰਨ ਸਿੰਘ ਸਰਪੰਚ ਆਦਿ ਮੌਜੂਦ ਸਨ। ਗੁ: ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ ਤੋਂ ਚਲ ਕੇ ਇਹ ਯਾਤਰਾ ਸੰਗੂ ਧੌਣ, ਭੁੱਲਰ, ਕਾਉਣੀ, ਦੋਦਾ, ਬੁੱਟਰ, ਭਲਾਈਆਣਾ, ਕੋਠੇ ਸਾਹਿਬ ਚੰਦ, ਕੋਟ ਭਾਈ, ਭਾਰੂ, ਗਿਦੱੜਬਾਹਾ ਤੋਂ ਹੁੰਦੀ ਹੋਈ ਗੁ: ਥੇਹੜੀ ਸਾਹਿਬ ਪਿੰਡ ਥੇਹੜੀ (ਸ੍ਰੀ ਮੁਕਤਸਰ ਸਾਹਿਬ) ਵਿਖੇ ਰਾਤਰੀ ਵਿਸ਼ਰਾਮ ਲਈ ਠਹਿਰੀ।

੯ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਥੇਹੜੀ ਸਾਹਿਬ ਸ੍ਰੀ ਮੁਕਤਸਰ ਸਾਹਿਬ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਇਸ ਮੌਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਹਲਕਾ ਮਲੋਟ ਦੇ ਵਿਧਾਇਕ ਸ. ਹਰਪ੍ਰੀਤ ਸਿੰਘ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕਰਨ ਦੀ ਸੇਵਾ ਨਿਭਾਈ। ਇਸ ਸਮੇਂ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਬਿੱਕਰ ਸਿੰਘ ਚੰਨੂ, ਧਰਮ ਪ੍ਰਚਾਰ ਕਮੇਟੀ ਮੈਂਬਰ

ਜਥੇਦਾਰ ਅਵਤਾਰ ਸਿੰਘ ਵਣਵਾਲਾ, ਸ਼੍ਰੋਮਣੀ ਕਮੇਟੀ ਮੈਂਬਰ. ਸ. ਗੁਰਿੰਦਰਪਾਲ ਸਿੰਘ ਗੋਰਾ, ਬੀਬੀ ਕਿਰਨਬੀਰ ਕੌਰ ਭੁੱਲਰਵਾਲਾ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ। ਇਥੋਂ ਚੱਲ ਤੋਂ ਥਰਾਜਵਾਲਾ, ਲਾਲਬਾਈ , ਚੰਨੂ, ਲੰਬੀ ਖੁਡਿਆ, ਗੁਲਾਬ ਸਿੰਘ ਖੁਡਿਆ, ਮਹਾਂ ਸਿੰਘ ਮਾਹੂਆਣਾ, ਪੰਜਾਵਾ ਕੱਖਾਵਾਲੀ, ਸਿੱਖਵਾਲਾ ਸਹਿਣਾਖੇੜਾ, ਫਤੂਹੀ ਖੇੜਾ, ਰੋੜਾਵਾਲੀ, ਮਨੀਆਵਾਲਾ, ਕੁਤਿਆਂਵਾਲੀ, ਫੁੱਲੂ, ਖੇੜਾ ਅਨੀਵਾਲਾ, ਵਜੀਰ, ਤਰਮਾਲਾ, ਭੀਟੀਵਾਲਾ, ਕੰਦੂ ਖੇੜਾ, ਘੁਮਿਆਰਾ, ਲੁਹਾਰਾ, ਕਿਲਿਆਂਵਾਲੀ ਮੰਡੀ, ਕਿਲਿਆਵਾਲੀ, ਸਿੰਘੇ ਵਾਲਾ, ਫਤੂਹੀਵਾਲਾ, ਮਿਠੜੀ, ਗੱਗੜ, ਬਾਦਲ, ਖਿਓਵਾਲੀ, ਭਾਗੂ ਮਹਿਣਾ ਹੁੰਦੇ ਹੋਏ ਗੁ: ਨਾਨਕਸਰ ਸਾਹਿਬ ਬਣਵਾਲਾ ਅੰਨੂ (ਸ੍ਰੀ ਮੁਕਤਸਰ ਸਾਹਿਬ) ਪਹੁੰਚ ਕੇ ਰਾਤ ਵਿਸ਼ਰਾਮ ਕੀਤਾ।

੧੦ ਫਰਵਰੀ ਗੁ: ਨਾਨਕਸਰ ਸਾਹਿਬ ਬਣਵਾਲਾ ਅਨੂੰ (ਸ੍ਰੀ ਮੁਕਤਸਰ ਸਾਹਿਬ) ਤੋਂ ਚਲ ਕੇ ਸ਼ਬਦ ਗੁਰੂ ਯਾਤਰਾ ਕਾਲਝਰਾਣੀ, ਬੰਬੀਹਾ, ਜੰਗੀਰਾਣਾ, ਬਾਜਕ, ਨੰਦਗੜ੍ਹ, ਘੁੱਦਾ, ਬਾਹੋ ਯਾਤਰੀ, ਜੈ ਸਿੰਘ ਵਾਲਾ, ਬੀੜ ਬਸਤੀਆਂ (ਚਿੜੀਆ ਘਰ), ਲਾਲ ਸਿੰਘ ਬਸਤੀ (ਬਠਿੰਡਾ) ਹੁੰਦੇ ਹੋਇਆਂ ਰਾਤ ਦੇ ਠਹਿਰਾਓ ਲਈ ਗੁ: ਹਾਜੀਰਤਨ ਸਾਹਿਬ (ਬਠਿੰਡਾ) ਵਿਖੇ ਪਹੁੰਚੀ।

੧੧ ਫਰਵਰੀ ਗੁਰਦੁਆਰਾ ਪਾਤਸ਼ਾਹੀ ਦਸਵੀਂ ਹਾਜੀਰਤਨ ਬਠਿੰਡਾ ਤੋਂ ਸ਼ਬਦ ਗੁਰੂ ਯਾਤਰਾ ਅਗਲੇ ਪੜਾਅ ਲਈ ਰਵਾਨਾ ਹੋਈ। ਇਸ ਮੌਕੇ ਗੁਰਦੁਆਰਾ ਸਾਹਿਬ ਦੇ ਹੈੱਡ ਗ੍ਰੰਥੀ ਭਾਈ ਜਗਤਾਰ ਸਿੰਘ ਨੇ ਅਰੰਭਤਾ ਦੀ ਅਰਦਾਸ ਕੀਤੀ। ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਜਥੇਦਾਰ ਅਮਰੀਕ ਸਿੰਘ ਕੋਟਸ਼ਮੀਰ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਬੀਬੀ ਜੋਗਿੰਦਰ ਕੌਰ, ਸ. ਰਾਜਵਿੰਦਰ ਸਿੰਘ ਸਿੱਧੂ ਸ਼ਹਿਰੀ ਪ੍ਰਧਾਨ ਅਕਾਲੀ ਦਲ, ਸ. ਤੇਜਾ ਸਿੰਘ ਸਰਕਲ ਪ੍ਰਧਾਨ ਅਕਾਲੀ ਦਲ ਸਮੇਤ ਪ੍ਰਮੁੱਖ ਸਖ਼ਸ਼ੀਅਤਾਂ ਮੌਜੂਦ ਸਨ। ਗੁ: ਹਾਜੀਰਤਨ ਸਾਹਿਬ ਤੋਂ ਚਲ ਕੇ ਯਾਤਰਾ ਆਈ.ਟੀ.ਆਈ ਚੌਂਕ, ਮਤੀ ਦਾਸ ਨਗਰ, ਜੱਸੀ, ਕਟਾਰ ਸਿੰਘ ਵਾਲਾ, ਕੋਟ ਸ਼ਮੀਰ, ਕੋਟ ਫੱਤਾ, ਕੋਟ ਭਾਰਾ, ਚੱਠੇਵਾਲਾ, ਜੀਵਨ ਸਿੰਘ ਵਾਲਾ, ਭਾਗੀਵਾਂਦਰ ਤੋਂ ਹੁੰਦਿਆਂ ਤਖਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬ੍ਹੋ ਪਹੁੰਚੀ ਜਿਥੇ ਸੰਗਤਾਂ ਨੇ ਰਾਤ ਵਿਸ਼ਰਾਮ ਕੀਤਾ।

੧੨ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਆਪਣੇ ਅਗਲੇ ਪੜਾਅ ਲਈ ਰਵਾਨਾ ਹੋਈ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੇ ਅਰੰਭਤਾ ਦੀ ਅਰਦਾਸ ਕੀਤੀ। ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕਰਨ ਦੀ ਸੇਵਾ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਮਨਜੀਤ ਸਿੰਘ ਬੱਪੀਆਣਾ ਨੇ ਨਿਭਾਈ। ਇਥੋਂ ਯਾਤਰਾ ਦੀ ਅਰੰਭਤਾ ਸਮੇਂ ਹਾਜ਼ਰ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਅੰਤ੍ਰਿੰਗ ਮੈਂਬਰ ਜਥੇਦਾਰ ਅਮਰੀਕ ਸਿੰਘ ਕੋਟਸ਼ਮੀਰ, ਸ. ਗੁਰਤੇਜ ਸਿੰਘ ਢੱਡੇ, ਭਾਈ ਜਗਸੀਰ ਸਿੰਘ ਮਾਂਗੇਆਣਾ ਤੇ ਸ. ਜੀਤ ਮਹਿੰਦਰ ਸਿੰਘ ਵਿਧਾਇਕ ਤਲਵੰਡੀ ਸਾਬੋ ਆਦਿ ਮੌਜੂਦ ਸਨ। ਤਲਵੰਡੀ ਸਾਬ੍ਹੋ ਤੋਂ ਥਾਣਾ ਚੌਂਕ, ਫਤਹਿਗੜ੍ਹ ਨੌ ਅਬਾਦ, ਗੁਰੂ ਕਾਸ਼ੀ ਯੂਨੀਵਰਸਿਟੀ, ਜਗ੍ਹਾ ਰਾਮਤੀਰਥ, ਬਹਿਣੀਵਾਲ, ਬਣਾਵਾਲਾ, ਤਲਵੰਡੀ ਅਕਲੀਆਂ, ਮੂਸਾ, ਗਾਗੋਵਾਲ, ਘਰਾਂਗਣਾ, ਦੂਲੋਵਾਲ ਹੁੰਦੀ ਹੋਈ ਇਹ ਯਾਤਰਾ ਗੁ: ਸੂਲੀਸਰ ਸਾਹਿਬ ਪਾ: ਨੌਵੀਂ, ਕੋਟ ਧਰਮੂੰ (ਮਾਨਸਾ) ਵਿਖੇ ਪਹੁੰਚੀ ਜਿਥੇ ਸੰਗਤਾਂ ਨੇ ਰਾਤ ਵਿਸ਼ਰਾਮ ਕੀਤਾ।

੧੩ ਫਰਵਰੀ ਨੂੰ ਗੁ: ਸੂਲੀਸਰ ਸਾਹਿਬ ਪਾ: ਨੌਵੀਂ ਅਰੰਭ ਹੋਈ ਸ਼ਬਦ ਗੁਰੂ ਯਾਤਰਾ ਕੋਟ ਧਰਮੂੰ ਤੋਂ ਭੰਮੇਕਲਾਂ, ਭੰਮੇ ਖੁਰਦ, ਲਾਲਿਆਵਾਲੀ, ਝਨੀਰ, ਦਾਨਿਆਵਾਲਾ, ਨੰਦਗੜ੍ਹ, ਮਲਕੋਂ, ਉੱਡਤ ਸੈਦੇਵਾਲਾ,

ਬੋਹਾ, ਮੰਡੇਰ, ਕਲੀਪੁਰ, ਆਈ.ਟੀ.ਆਈ ਚੌਂਕ ਹੁੰਦੀ ਹੋਈ ਗੁ: ਸਾਹਿਬ ਪਾ: ਨੌਵੀਂ ਨੇੜੇ ਬੱਸ ਸਟੈਂਡ ਬੁਢਲਾਡਾ (ਮਾਨਸਾ) ਪਹੁੰਚੀ ਜਿਥੇ ਰਾਤ ਵਿਸ਼ਰਾਮ ਕੀਤਾ।

੧੪ ਫਰਵਰੀ ਨੂੰ ਗੁਰਦੁਆਰਾ ਪਾਤਸ਼ਾਹੀ ਨੌਵੀਂ ਬੁਢਲਾਡਾ ਤੋਂ ਅਰਦਾਸ ਉਪਰੰਤ ਸ਼ਬਦ ਗੁਰੂ ਯਾਤਰਾ ਅਗਲੇ ਪੜਾਅ ਲਈ ਰਵਾਨਾ ਹੋਈ। ਸ਼ਬਦ ਗੁਰੂ ਯਾਤਰਾ ਦੀ ਅਰੰਭਤਾ ਸਮੇਂ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਮੈਂਬਰ ਸ. ਮਨਜੀਤ ਸਿੰਘ ਬੱਪੀਆਣਾ, ਸ. ਗੁਰਮੇਲ ਸਿੰਘ ਫਫੜੇ, ਬੀਬੀ ਜਸਵੀਰ ਕੌਰ ਆਦਿ ਮੌਜੂਦ ਸਨ। ਸ਼ਬਦ ਗੁਰੂ ਯਾਤਰਾ ਦੇ ਗੁਰੂ ਨਾਨਕ ਕਾਲਜ ਬੁਢਲਾਡਾ ਵਿਖੇ ਪਹੁੰਚਣ ਤੇ ਕਾਲਜ ਦੇ ਪ੍ਰਿੰਸੀਪਲ ਸ. ਕੁਲਦੀਪ ਸਿੰਘ ਬੱਲ ਸਮੇਤ ਕਾਲਜ ਸਟਾਫ਼ ਅਤੇ ਬੱਚਿਆਂ ਵੱਲੋਂ ਭਰਵਾਂ ਸਵਾਗਤ ਕਰਦਿਆਂ ਸੰਗਤ ਲਈ ਲੰਗਰ ਲਗਾਇਆ ਗਿਆ। ਇਥੋਂ ਯਾਤਰਾ ਦਾਤੇਵਾਸ, ਦਿਆਲਪੁਰਾ, ਬਰੇਟਾ, ਕਾਹਨਗੜ੍ਹ, ਬਖਸ਼ੀਵਾਲਾ, ਚੋਟੀਆਂ, ਕੈਚੀਆਂ, ਅਲੀਸ਼ੇਰ, ਗੁਰਨੇਕਲਾਂ, ਆਲਮਪੁਰ, ਗੁਰਨੇਖੁਰਦ, ਗੋਬਿੰਦਪੁਰਾ, ਜਵਾਹਰਵਾਲਾ, ਸੰਧੂ ਆਸ਼ਰਮ, ਕੋਟੜਾ ਲਹਿਲ, ਰਾਮਪੁਰਾ ਜਵਾਹਰਵਾਲਾ, ਲਹਿਰਾ ਬਾਈਪਾਸ ਹੁੰਦੀ ਹੋਈ ਗੁ: ਸਾਹਿਬ ਪਾ: ਨੌਵੀਂ ਪਿੰਡ ਗਾਗਾ ਵਿਖੇ ਪਹੁੰਚੀ ਜਿਥੇ ਰਾਤ ਦਾ ਵਿਸ਼ਰਾਮ ਕੀਤਾ।

੧੫ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਗਾਗਾ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਗ੍ਰੰਥੀ ਭਾਈ ਬਲਵਿੰਦਰ ਸਿੰਘ ਦੁਆਰਾ ਅਰੰਭਤਾ ਦੀ ਅਰਦਾਸ ਕਰਨ ਉਪਰੰਤ ਹੁਕਮਨਾਮਾ ਭਾਈ ਗੁਰਦੇਵ ਸਿੰਘ ਨੇ ਸਰਵਣ ਕਰਵਾਇਆ। ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ. ਪ੍ਰਮਿੰਦਰ ਸਿੰਘ ਢੀਂਡਸਾ ਸਾਬਕਾ ਖ਼ਜ਼ਾਨਾ ਮੰਤਰੀ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਸ਼ਬਦ ਗੁਰੂ ਯਾਤਰਾ ਦੀ ਅਰੰਭਤਾ ਸਮੇਂ ਵੱਖ-ਵੱਖ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਭੁਪਿੰਦਰ ਸਿੰਘ ਭਲਵਾਨ, ਮੈਂਬਰ ਸ. ਹਰਦੇਵ ਸਿੰਘ ਰੋਂਗਲਾ, ਜਥੇਦਾਰ ਰਾਮਪਾਲ ਸਿੰਘ ਬਹਿਣੀਵਾਲ, ਸ. ਪ੍ਰੀਤਮਹਿੰਦਰ ਸਿੰਘ, ਬੀਬੀ ਜਸਪਾਲ ਕੌਰ, ਸ. ਹਰਦੇਵ ਸਿੰਘ, ਗਿਆਨੀ ਨਰਿੰਦਰ ਸਿੰਘ, ਬੀਬੀ ਪਰਮਜੀਤ ਕੌਰ ਤੇ ਸ. ਗੁਰਲਾਲ ਸਿੰਘ ਫ਼ਤਹਿਗੜ੍ਹ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ। ਇਥੋਂ ਚਲ ਕੇ ਲਹਿਰਾ ਗਾਗਾ ਬਾਈ ਪਾਸ, ਲਹਿਲ ਖੁਰਦ ਓਵਰਬਰਿਜ ਰੋਡ, ਲਹਿਲ ਕਲਾਂ, ਬਲਰਾ, ਮੂਣਕ, ਦੇਹਲਾ ਸ਼ੀਹਾ, ਭੂਟਾਲ ਖੁਰਦ, ਢੀਂਡਸਾ, ਝਲੂਰ, ਕਾਲਬੰਨਜਾਰਾ, ਘੋੜੇਨਵ, ਰਾਮਗੜ੍ਹ ਸੰਧੂ, ਸੇਖੂਵਾਸ, ਭਾਈ ਕੀ ਪਸ਼ੌਰ, ਕੌਰੀਆਂ, ਰੋਗਲਾ, ਕੈਪਰ, ਦਿੜਬਾ ਸ਼ਹਿਰ ਹੁੰਦੀ ਹੋਈ ਸ਼ਬਦ ਗੁਰੂ ਯਾਤਰਾ ਗੁ: ਗੁਰੂ ਤੇਗ ਬਹਾਦਰ ਸਾਹਿਬ ਜੀ ਦਿੜਬਾ ਪਹੁੰਚੀ ਜਿਥੇ ਰਾਤ ਵਿਸ਼ਰਾਮ ਕੀਤਾ।

੧੬ ਫਰਵਰੀ ਨੂੰ ਗੁਰਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਦਿੜਬਾ ਤੋਂ ਸ਼ਬਦ ਗੁਰੂ ਯਾਤਰਾ ਦੀ ਰਵਾਨਗੀ ਸਮੇਂ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਹਰਦੇਵ ਸਿੰਘ ਰੋਂਗਲਾ, ਜਥੇਦਾਰ ਤੇਜਾ ਸਿੰਘ ਕਮਾਲਪੁਰ ਤੇ ਸ. ਗੁਰਬਚਨ ਸਿੰਘ, ਸ. ਬਲਦੇਵ ਸਿੰਘ ਮਾਨ, ਸ. ਗੁਲਜ਼ਾਰ ਸਿੰਘ ਮਾਨ, ਬੀਬੀ ਮਲਕੀਤ ਕੌਰ ਕਮਾਲਪੁਰ ਅਤੇ ਸ. ਗੁਰਚਰਨ ਸਿੰਘ ਬੱਚੀ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ। ਇਥੋਂ ਚਲ ਕੇ ਯਾਤਰਾ ਤੂਰਬੰਜਾਰਾ, ਸੂਲਰ ਘਰਾਟ, ਗੁਜਰਾਂ, ਖੁਨਾਲ ਕਲਾਂ, ਦਿਆਲਗੜ੍ਹ, ਕਮਾਲਪੁਰ, ਬਘਰੋਲ, ਸਾਫੀਪੁਰ ਕਲਾਂ, ਸਾਫੀਪੁਰ ਖੁਰਦ, ਸਮੂਰਾ, ਮੁਨਸ਼ੀ ਵਾਲਾ, ਕੜਿਆਲ, ਖੇਤਲਾ, ਕਾਕੂਵਾਲਾ, ਦੁਗਾਲ ਹੁੰਦੀ ਹੋਈ ਗੁਰਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਤੜਾਂ ਪਹੁੰਚੀ ਜਿਥੇ ਰਾਤ ਦਾ ਵਿਸ਼ਰਾਮ ਕੀਤਾ।

੧੭ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਪਾਤੜਾ, ਪਟਿਆਲਾ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਅਰਦਾਸ ਉਪਰੰਤ ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਨਿਰਮਲ ਸਿੰਘ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਇਸ ਮੌਕੇ ਪ੍ਰਮੁੱਖ ਸ਼ਖ਼ਸੀਅਤਾਂ ਵਿਚ

*(ਬਾਕੀ ਪੰਨਾ ੬੩ 'ਤੇ)*



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੁੱਖ ਦਫ਼ਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਸਮੇਂ ਪ੍ਰਧਾਨਗੀ ਕਰਦੇ ਹੋਏ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਮੀਟਿੰਗ 'ਚ ਹਾਜ਼ਰ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ ਅਤੇ ਅਧਿਕਾਰੀ। (21 ਫ਼ਰਵਰੀ)



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੁੱਖ ਦਫ਼ਤਰ ਵਿਖੇ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਇਕੱਤਰਤਾ ਵਿਚ ਸ਼ਾਮਲ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸਾਹਿਬਾਨ ਤੇ ਅਧਿਕਾਰੀ। (21 ਫ਼ਰਵਰੀ)



ਯੂਨੀਵਰਸਿਟੀ ਆਫ਼ ਵੁਲਵਰਹੈਂਪਟਨ (ਇੰਗਲੈਂਡ) ਦੇ ਵਾਈਸ ਚਾਂਸਲਰ ਪ੍ਰੋਫੈਸਰ ਜਿਓਫ ਲੇਅਰ ਅਤੇ ਡਾਇਰੈਕਟਰ ਡਾ. ਓਪਿੰਦਰਜੀਤ ਕੌਰ ਤੱਖਰ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਬਲਵਿੰਦਰ ਸਿੰਘ ਜੌੜਾ ਸਿੰਘਾ, ਨਿੱਜੀ ਸਕੱਤਰ ਇੰਜੀ: ਸੁਖਮਿੰਦਰ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਅਤੇ ਹੋਰ। (13 ਫਰਵਰੀ)



ਕੈਨੇਡਾ ਵਿਚ ਪੱਗ ਬੰਨ ਕੇ ਮੋਟਰਸਾਈਕਲ ਚਲਾਉਣ ਦਾ ਕੇਸ ਜਿੱਤਣ ਵਾਲੇ ਸ. ਖੁਸ਼ਵੰਤ ਸਿੰਘ ਬਾਜਵਾ ਨੂੰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਖੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਮੈਂਬਰ ਸਾਹਿਬਾਨ ਅਤੇ ਅਧਿਕਾਰੀ। (22 ਫਰਵਰੀ)




ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਯੂਨੀਵਰਸਿਟੀ ਤੇ ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਦਿੱਲੀ ਦੇ ਸਾਂਝੇ ਉੱਦਮ ਨਾਲ ਮਾਸਟਰ ਤਾਰਾ ਸਿੰਘ ਆਡੀਟੋਰੀਅਮ ਵਿਖੇ ਕਰਵਾਈ ਦੋ ਰੋਜ਼ਾ ਇੰਟਰਨੈਸ਼ਨਲ ਕਾਨਫਰੰਸ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ। (22 ਫਰਵਰੀ)



ਵਿਸ਼ਵ ਪੰਜਾਬੀ ਕਾਨਫਰੰਸ ਕੈਨੇਡਾ ਦੇ ਪ੍ਰਬੰਧਕਾਂ ਅਤੇ ਪੰਜਾਬੀ ਪੀਪਲ ਵੈਲਫੇਅਰ ਔਰਗੇਨਾਈਜੇਸ਼ਨ ਪਟਿਆਲਾ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਭਾਈ ਗੁਰਦਾਸ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਕਰਵਾਏ ਗਏ ਸੈਮੀਨਾਰ ਦੌਰਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੇ ਡਾ. ਰੂਪ ਸਿੰਘ ਨੂੰ ਸਨਮਾਨਿਤ ਕਰਦੇ ਹੋਏ ਵਿਸ਼ਵ ਪੰਜਾਬੀ ਕਾਨਫਰੰਸ 2019 ਦੇ ਪ੍ਰਬੰਧਕ। (13 ਫਰਵਰੀ)



ਸ੍ਰੀ ਗੁਰੂ ਤੇਗ ਬਹਾਦਰ ਖ਼ਾਲਸਾ ਸਕੂਲ ਬਾਬਾ ਬਕਾਲਾ ਸਾਹਿਬ ਦੀ ਤਿੰਨ ਮੰਜ਼ਿਲਾ ਨਵੀਂ ਇਮਾਰਤ ਦਾ ਉਦਘਾਟਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਉਨ੍ਹਾਂ ਨਾਲ ਮੈਂਬਰ ਸ. ਭਗਵੰਤ ਸਿੰਘ ਸਿਆਲਕਾ, ਸ. ਬਲਜੀਤ ਸਿੰਘ ਜਲਾਲਉਸਮਾਂ, ਸ. ਅਮਰਜੀਤ ਸਿੰਘ ਬੰਡਾਲਾ, ਸ. ਅਮਰਜੀਤ ਸਿੰਘ ਭਲਾਈਪੁਰ ਤੇ ਹੋਰ।



ਰੱਪ ਕਵਾਨ ਡੂ ਖੇਡ ਵਿਚ ਨੈਸ਼ਨਲ ਪੱਧਰ 'ਤੇ ਸਿਲਵਰ ਮੈਡਲ ਜੇਤੂ ਮਨਦੀਪ ਕੌਰ ਨੂੰ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ 31 ਹਜ਼ਾਰ ਰੁਪਏ ਦਾ ਚੈੱਕ ਤੇ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਹੋਰ। (21 ਫਰਵਰੀ)



ਭਾਰਤੀ ਦੂਤਾਵਾਸ ਵੱਲੋਂ ਐਜ਼ਰਬਾਈਜਨ ਦੀ ਰਾਜਧਾਨੀ ਬਾਕੂ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਅਧਿਕਾਰੀਆਂ ਨੂੰ ਸਨਮਾਨਿਤ ਕਰਦੇ ਹੋਏ ਭਾਈ ਗੋਬਿੰਦ ਸਿੰਘ ਲੌਂਗੋਵਾਲ। (10 ਫਰਵਰੀ)



ਗਾਇਕ ਦਲੇਰ ਮਹਿੰਦੀ ਵੱਲੋਂ 550ਸਾਲਾ ਸ਼ਤਾਬਦੀ ਸਬੰਧੀ ਗਾਏ ਸ਼ਬਦ ਦੀ ਸੀ.ਡੀ. ਜਾਰੀ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਅੰਤ੍ਰਿੰਗ ਮੈਂਬਰ ਭਾਈ ਮਨਜੀਤ ਸਿੰਘ, ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ ਤੇ ਸ. ਭਗਵੰਤ ਸਿੰਘ ਸਿਆਲਕਾ, ਸ. ਗੁਰਿੰਦਰ ਸਿੰਘ ਬਾਵਾ, ਮੁੱਖ ਸਕੱਤਰ ਡਾ. ਰੂਪ ਸਿੰਘ ਅਤੇ ਹੋਰ। (16 ਫਰਵਰੀ)



ਮੱਧ ਪ੍ਰਦੇਸ਼ ਤੋਂ ਪੁੱਜੇ ਸਿਕਲੀਗਰ ਸਿੱਖਾਂ ਨੂੰ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਸਨਮਾਨਿਤ ਕਰਦੇ ਹੋਏ ਜਨਰਲ ਸਕੱਤਰ ਸ. ਗੁਰਬਚਨ ਸਿੰਘ ਕਰਮੂੰਵਾਲਾ, ਮੁੱਖ ਸਕੱਤਰ ਡਾ. ਰੂਪ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਤੇ ਹੋਰ। (27 ਫਰਵਰੀ)



ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਹਰਪਾਲ ਸਿੰਘ ਜੱਲ੍ਹਾ ਦੀ ਅਗਵਾਈ ਵਿਚ ਲੰਗਰ ਸੇਵਾ ਕਰਨ ਪੁੱਜੀ ਹਲਕਾ ਦੋਰਾਹਾ ਦੀ ਸੰਗਤ ਨੂੰ ਸਨਮਾਨਤ ਕਰਦੇ ਹੋਏ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਤੇ ਸ. ਮੁਖਤਾਰ ਸਿੰਘ ਤੇ ਹੋਰ। (26 ਫਰਵਰੀ)



ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਦਰਸ਼ਨੀ ਡਿਉਢੀ ਦੀ ਕਾਰ ਸੇਵਾ ਆਰੰਭ ਕਰਨ ਸਮੇਂ ਗਿਆਨੀ ਹਰਪ੍ਰੀਤ ਸਿੰਘ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਬਾਬਾ ਸੁਖਵਿੰਦਰ ਸਿੰਘ, ਬਾਬਾ ਗੁਰਮੀਤ ਸਿੰਘ ਤ੍ਰਿਲੋਕੇਵਾਲਾ, ਭਾਈ ਅਮਰੀਕ ਸਿੰਘ ਕੋਟਸ਼ਮੀਰ, ਸ. ਗੁਰਤੇਜ ਸਿੰਘ ਢੱਡੇ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਜਗਸੀਰ ਸਿੰਘ ਮਾਂਗੇਆਣਾ, ਸ. ਸੁਰਜੀਤ ਸਿੰਘ ਰਾਏਪੁਰ, ਸ. ਪਰਮਜੀਤ ਸਿੰਘ ਖਾਲਸਾ ਤੇ ਭਾਈ ਮਨਜੀਤ ਸਿੰਘ ਬੱਪੀਆਣਾ।



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਲਾਸਟਿਕ ਲਿਫਾਫਿਆਂ 'ਤੇ ਪਾਬੰਦੀ ਲਈ ਆਈ.ਐਚ.ਏ. ਫਾਊਂਡੇਸ਼ਨ ਅਤੇ ਅਰਥ ਡੇ ਨੈਟਵਰਕ ਅਮਰੀਕਾ ਵੱਲੋਂ ਸ਼੍ਰੋਮਣੀ ਕਮੇਟੀ ਲਈ ਸਰਟੀਫਿਕੇਟ ਪ੍ਰਾਪਤ ਕਰਦੇ ਹੋਏ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ ਤੇ ਹੋਰ। (5 ਫਰਵਰੀ)




ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਜਰਾਤ ਸਰਕਾਰ ਵੱਲੋਂ ਸਥਾਨਕ ਸੰਗਤਾਂ, ਬਾਬਾ ਲੱਖਾ ਸਿੰਘ ਕੋਟੇਵਾਲੇ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਅਹਿਮਦਾਬਾਦ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਵੱਖ-ਵੱਖ ਪ੍ਰੋਗਰਾਮਾਂ ਦੌਰਾਨ ਮੁੱਖ ਮੰਤਰੀ ਸ੍ਰੀ ਵਿਜੇ ਰੁਪਾਨੀ, ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਬਾਬਾ ਲੱਖਾ ਸਿੰਘ ਕੋਟੇਵਾਲੇ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾਂ,ਬੀਬੀ ਪਰਮਜੀਤ ਕੌਰ ਛਾਬੜਾ ਤੇ ਹੋਰ। (24 ਫਰਵਰੀ)



ਡਾ. ਗੁਰਨਾਮ ਸਿੰਘ ਡੀਨ ਅਲੂਮਨੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੂੰ ਭਾਰਤ ਸਰਕਾਰ ਵੱਲੋਂ ਐਵਾਰਡ ਮਿਲਣ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਪੁੱਜਣ ਸਮੇਂ ਸ੍ਰੀ ਦਰਬਾਰ ਦੇ ਸੂਚਨਾ ਕੇਂਦਰ ਵਿਖੇ ਸਨਮਾਨਿਤ ਕਰਦੇ ਹੋਏ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਤੇ ਸ. ਬਲਵਿੰਦਰ ਸਿੰਘ ਜੌੜਾ ਸਿੰਘਾ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਅਤੇ ਹੋਰ। (19 ਫਰਵਰੀ)



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ 'ਚ ਸੁਸ਼ੋਭਿਤ ਗੁਰਦੁਆਰਾ ਸਾਹਿਬ ਪਿੰਡ ਰਾਜੂਵਾਲ (ਲੁਧਿਆਣਾ) ਦੀ ਬਾਬਾ ਗੁਰਬਚਨ ਸਿੰਘ ਖ਼ਾਲਸਾ ਮੁਖੀ ਦਸਮੇਸ਼ ਪਰਿਵਾਰ ਇੰਟਰਨੈਸ਼ਨਲ ਵੱਲੋਂ ਵੱਖ-ਵੱਖ ਕਾਰ ਸੇਵਾਵਾਂ ਮੁਕੰਮਲ ਕਰਨ ਉਪਰੰਤ ਗੁਰਦੁਆਰਾ ਸਾਹਿਬ ਦੀ ਤਿਆਰ ਕਰਵਾਈ ਇਮਾਰਤ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਨੂੰ ਸੌਂਪਦੇ ਹੋਏ ਕਾਰ ਸੇਵਾ ਵਾਲੇ ਮਹਾਂਪੁਰਖ ਅਤੇ ਹੋਰ।



ਡਾ. ਰਣਜੀਤ ਕੌਰ ਪੰਨਵਾਂ ਦੀ ਪੁਸਤਕ 'ਬੀਬੀ ਭਾਨੀ ਜੀ ਜੀਵਨ ਤੇ ਯੋਗਦਾਨ' ਜਾਰੀ ਕਰਦੇ ਹੋਏ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੰਪਾਦਕ ਸ. ਸਤਵਿੰਦਰ ਸਿੰਘ ਫੂਲਪੁਰ, ਇੰਚਾਰਜ ਡਾ. ਅਮਰਜੀਤ ਕੌਰ ਤੇ ਹੋਰ। (19 ਫਰਵਰੀ)




ਸਰਕਾਰੀ ਐਲੀਮੈਂਟਰੀ ਸਕੂਲ ਸੱਕਿਆਂਵਾਲੀ (ਅੰਮ੍ਰਿਤਸਰ) ਵਿਖੇ ਬੱਚਿਆਂ ਦੇ ਕਰਵਾਏ ਗਏ ਧਾਰਮਿਕ ਮੁਕਾਬਲਿਆਂ ਸਮੇਂ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਮੈਂਬਰ ਸ. ਜੋਧ ਸਿੰਘ ਸਮਰਾ, ਮੀਤ ਸਕੱਤਰ ਸ. ਕਰਮਬੀਰ ਸਿੰਘ ਤੇ ਹੋਰ।



ਗੁਰਦੁਆਰਾ ਰੋੜੀ ਸਾਹਿਬ, ਨੀਸਿੰਗ, ਕਰਨਾਲ (ਹਰਿਆਣਾ) ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ। (4 ਮਾਰਚ)



ਨਾਨਕਸਰ ਆਸ਼ਰਮ, ਸੀਂਘੜਾ, ਕਰਨਾਲ (ਹਰਿਆਣਾ) ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕਰਵਾਏ ਗਏ ਗੁਰਮਤਿ ਸਮਾਗਮ ਵਿਚ ਹਾਜ਼ਰ ਹੋਣ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨਾਲ ਸੀਨੀ: ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਬਾਬਾ ਰਾਮ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਸਾਹਿਬਾਨ ਤੇ ਪ੍ਰਮੁੱਖ ਸ਼ਖ਼ਸੀਅਤਾਂ। (4 ਮਾਰਚ)



ਸ਼ਹੀਦ ਭਾਈ ਮਨੀ ਸਿੰਘ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ ਗੁਰਦੁਆਰਾ ਕੈਂਬੋਵਾਲ ਸਾਹਿਬ, ਲੌਂਗੋਵਾਲ ਵਿਖੇ ਕਰਵਾਏ ਗਏ ਤਿੰਨ ਰੋਜ਼ਾ ਗੁਰਮਤਿ ਸਮਾਗਮ ਸਮੇਂ ਅੰਮ੍ਰਿਤ ਸੰਚਾਰ ਕਰਨ ਵਾਲੇ ਪ੍ਰਾਣੀਆਂ ਅਤੇ ਵੱਖ-ਵੱਖ ਧਾਰਮਿਕ ਮੁਕਾਬਲਿਆਂ ਵਿਚ ਭਾਗ ਲੈਣ ਵਾਲਿਆਂ ਨੂੰ ਸਨਮਾਨਿਤ ਕਰਨ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੇ ਹੋਰ।

(ਪੰਨਾ ੫੦ ਦਾ ਬਾਕੀ)

ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਨਿਰਮਲ ਸਿੰਘ, ਸਾਬਕਾ ਵਿਧਾਇਕ ਬੀਬੀ ਨਵਿੰਦਰ ਕੌਰ ਲੂਬਾ, ਸ. ਪ੍ਰਗਟ ਸਿੰਘ ਪ੍ਰਧਾਨ, ਸ. ਕਰਮਜੀਤ ਸਿੰਘ ਮੀਤ ਪ੍ਰਧਾਨ ਆਦਿ ਮੌਜੂਦ ਸਨ। ਇਥੋਂ ਚਲ ਕੇ ਇਹ ਯਾਤਰਾ ਕਾਨਗੜ, ਖਾਸਪੁਰ, ਦੁਤਾਲ, ਸ਼ਤਰਾਣਾ, ਜੈਖਰ, ਮੋਮੀਆਂ, ਬਕਰਾਹਾ, ਸਧਾਰਨਪੁਰ, ਕਲਬਾਣੂ, ਬਾਦਸ਼ਾਹਪੁਰ, ਨਨਹੇੜਾ, ਗੁਰਦਿਆਲਪੁਰਾ, ਮੁਰਦਹੇੜੀ, ਜੋੜੇ ਮਾਜਰਾ, ਧਨੇਠਾ, ਗੁ: ਗੜੀ ਸਾਹਿਬ (ਲੰਗਰ), ਸਮਾਣਾ, ਬਦਨਪੁਰ, ਕਮਾਲਪੁਰ, ਨਿਜਾਮੀਵਾਲਾ ਰਸਤੇ ਗੁਰਦੁਆਰਾ ਸਾਹਿਬ ਪਾ: ਛੇਵੀਂ ਤੇ ਨੌਵੀਂ ਕਰਹਾਲੀ ਸਾਹਿਬ ਪਹੁੰਚੀ।

੧੮ ਫਰਵਰੀ ਨੂੰ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਤੇ ਨੌਵੀਂ ਕਰਹਾਲੀ, ਪਟਿਆਲਾ ਤੋਂ ਸ਼ਬਦ ਗੁਰੂ ਯਾਤਰਾ ਆਪਣੇ ਅਗਲੇ ਪੜਾਅ ਲਈ ਰਵਾਨਾ ਹੋਈ। ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਜਥੇਦਾਰ ਜਰਨੈਲ ਸਿੰਘ ਕਰਤਾਰਪੁਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਇਥੋਂ ਅਰੰਭਤਾ ਸਮੇਂ ਸਾਬਕਾ ਮੰਤਰੀ ਪੰਜਾਬ ਸ. ਸੁਰਜੀਤ ਸਿੰਘ ਰੱਖੜਾ, ਸਾਬਕਾ ਮੈਂਬਰ ਜਥੇਦਾਰ ਬਲਵੰਤ ਸਿੰਘ ਰਾਮਗੜ੍ਹ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ। ਇਥੋਂ ਅਰੰਭ ਹੋ ਕੇ ਯਾਤਰਾ ਡਕਾਲਾ, ਖੇੜਾ ਜੱਟਾਂ, ਬਾਈਪਾਸ ਪਸਿਆਣਾ, ਰਾਜਗੜ-ਸੈਂਸਰਵਾਲ, ਗੱਜੂ ਮਾਜਰਾ, ਲਲੌਛੀ, ਫਤਹਿ ਮਾਜਰੀ, ਕੁਤਬਨਪੁਰ, ਵੜੈਚਾਂ ਰੋਡ ਤੋਂ ਸਮਾਣਾ, ਭਵਾਨੀਗੜ ਰੋਡ, ਗਾਜੇਵਾਸ, ਫਤਿਹਗੜ੍ਹ ਛੰਨਾਂ, ਭਵਾਨੀਗੜ੍ਹ ਕੈਂਚੀਆਂ ਹੁੰਦੇ ਹੋਏ ਗੁਰਦੁਆਰਾ ਸਾਹਿਬ ਡੇਰਾ ਬਾਬਾ ਅਜਾਪਾਲ ਸਿੰਘ (ਘੋੜਿਆਂ ਵਾਲਾ) ਨਾਭਾ ਪਹੁੰਚੀ।

੧੯ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸਾਹਿਬ ਡੇਰਾ ਬਾਬਾ ਅਜਾਪਾਲ ਸਿੰਘ (ਘੋੜਿਆਂ ਵਾਲਾ) ਨਾਭਾ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਇਸ ਮੌਕੇ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਬੀਬੀ ਹਰਦੀਪ ਕੌਰ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਆਦਿ ਮੌਜੂਦ ਸਨ। ਇਥੋਂ ਚਲ ਕੇ ਇਹ ਯਾਤਰਾ ਰੋਹਟੀਪੁਲ, ਘਮਰੌਦਾ, ਮੰਡੌੜ, ਰੱਖੜਾ, ਮੂੰਡ ਖੇੜਾ, ਝੰਬੋ, ਖੇੜੀ ਮਾਨੀਆਂ, ਬਖਸ਼ੀਵਾਲਾ, ਸਿੰਬੜੋ, ਆਲੋਵਾਲ, ਦਿਤੂਪੁਰ, ਦੰਦਰਾਲਾ ਖਰੌੜ, ਰੋੜੇਵਾਲ ਪੁਲ, ਚਲੈਲਾਂ, ਖਲੀਫੇਵਾਲ, ਸਰਹਿੰਦ ਰੋਡ, ਫੱਗਣ ਮਾਜਰਾ, ਕਸਿਆਣਾ, ਬਾਰਨ, ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ ਪਹੁੰਚੀ ਜਿਥੇ ਰਾਤ ਦਾ ਵਿਸ਼ਰਾਮ ਕੀਤਾ।

੨੦ ਫਰਵਰੀ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਦੇ ਹੈੱਡ ਗ੍ਰੰਥੀ ਭਾਈ ਪ੍ਰਨਾਮ ਸਿੰਘ ਨੇ ਅਰੰਭਤਾ ਦੀ ਅਰਦਾਸ ਕੀਤੀ। ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕਰਨ ਦੀ ਸੇਵਾ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਜਰਨੈਲ ਸਿੰਘ ਕਰਤਾਰਪੁਰ ਨੇ ਨਿਭਾਈ। ਅਰੰਭਤਾ ਸਮੇਂ ਸ. ਸਤਵਿੰਦਰ ਸਿੰਘ ਟੌਹੜਾ, ਬੀਬੀ ਕੁਲਦੀਪ ਕੌਰ ਟੌਹੜਾ, ਸ. ਜਸਮੇਲ ਸਿੰਘ ਲਾਸੜੂ, ਸ. ਸਵਿੰਦਰ ਸਿੰਘ ਸਭਰਵਾਲ, ਵਿਧਾਇਕ ਸ. ਹਰਿੰਦਰਪਾਲ ਸਿੰਘ ਚੰਦੂਮਾਜਰਾ, ਸ. ਪਰਮਜੀਤ ਸਿੰਘ ਸਰੋਆ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਹਾਜਰ ਸਨ। ਇਥੋਂ ਚਲ ਕੇ ਜੌੜੀਆਂ ਸੜਕਾਂ, ਦੇਵੀਗੜ੍ਹ, ਭੰਬੂਆਂ, ਹਸਨਪੁਰ ਕੰਬੋਆਂ, ਦੋਦੀ ਮਾਜਰਾ, ਮਲਕਪੁਰ ਕੰਬੋਆਂ, ਹੜਾਨਾ, ਪੁਰ, ਮੰਡੀ, ਭਾਂਖਰ, ਗੁਰਦੁਆਰਾ ਅਕਾਲਗੜ੍ਹ ਸਾਹਿਬ ਸਨੌਰ ਵਿਖੇ ਰਾਤਰੀ ਵਿਸ਼ਰਾਮ ਕੀਤਾ।

੨੧ ਫਰਵਰੀ ਗੁਰਦੁਆਰਾ ਅਕਾਲਗੜ੍ਹ ਸਾਹਿਬ ਸਨੌਰ ਤੋਂ ਸ਼ਬਦ ਗੁਰੂ ਯਾਤਰਾ ਅਗਲੇ ਪੜਾਅ ਲਈ ਰਵਾਨਾ ਹੋਈ। ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਜਸਮੇਰ ਸਿੰਘ ਲਾਛੜੂ ਨੇ ਪਾਲਕੀ ਸਾਹਿਬ

ਵਿਚ ਸੁਸ਼ੋਭਿਤ ਕੀਤਾ। ਇਸ ਸਮੇਂ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਜਰਨੈਲ ਸਿੰਘ ਕਰਤਾਰਪੁਰ, ਸ. ਜਸਮੇਲ ਸਿੰਘ ਲਾਸੜ੍ਹ, ਸ. ਹਰਿੰਦਰਪਾਲ ਸਿੰਘ ਚੰਦੂਮਾਜਰਾ ਵਿਧਾਇਕ ਹਲਕਾ ਸਨੌਰ ਆਦਿ ਮੌਜੂਦ ਸਨ। ਇਥੋਂ ਚੌਰਾ, ਅਰਬਨ ਅਸਟੇਟ, ਪੰਜਾਬੀ ਯੂਨੀਵਰਸਿਟੀ, ਗੁ: ਸਾਹਿਬ ਪਾ: ਨੌਵੀਂ ਬਹਾਦਰਗੜ੍ਹ, ਮਹਿਮਦਪੁਰ ਜੱਟਾਂ, ਰਾਇਪੁਰ, ਸੀਲ, ਚੱਪੜ, ਸੇਖੂਪੁਰ, ਬਘੌਰਾ ਰਸਤੇ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਡੇਰਾ ਬਾਬਾ ਅਮਰੀਕ ਸਿੰਘ ਜੀ ਘਨੌਰ ਵਿਖੇ ਪਹੁੰਚੀ ਜਿਥੇ ਰਾਤ ਵਿਸ਼ਰਾਮ ਕੀਤਾ।

੨੨ ਫਰਵਰੀ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਡੇਰਾ ਬਾਬਾ ਅਮਰੀਕ ਸਿੰਘ ਜੀ ਘਨੌਰ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਜਸਮੇਰ ਸਿੰਘ ਲਾਸੜ੍ਹ, ਬੀਬੀ ਹਰਪ੍ਰੀਤ ਕੌਰ ਸਾਬਕਾ ਵਿਧਾਇਕ, ਬਾਬਾ ਇੰਦਰ ਸਿੰਘ ਪਟਿਆਲਾ ਕਾਰਸੇਵਾ ਵਾਲੇ, ਬਾਬਾ ਅਮਰੀਕ ਸਿੰਘ, ਬਾਬਾ ਟਹਿਲ ਸਿੰਘ, ਬਾਬਾ ਗੁਰਦੀਪ ਸਿੰਘ, ਬਾਬਾ ਪਾਲ ਸਿੰਘ, ਸ. ਅਜੈਬ ਸਿੰਘ ਮੁਖਮੈਲਪੁਰ, ਸ. ਕਮਲਦੀਪ ਸਿੰਘ, ਸ. ਅਵਤਾਰ ਸਿੰਘ, ਸ. ਭੁਪਿੰਦਰ ਸਿੰਘ ਸੇਖੂਪੁਰਾ, ਸ. ਸੁਖਜੀਤ ਸਿੰਘ, ਸ. ਅਮਰਿੰਦਰ ਸਿੰਘ, ਸ. ਸਾਧੂ ਸਿੰਘ ਲਾਛੜੂ, ਸ. ਅਜਾਇਬ ਸਿੰਘ, ਸ. ਤਰਸੇਮ ਸਿੰਘ ਸਮੇਤ ਪ੍ਰਮੁੱਖ ਸ਼ਖ਼ਸ਼ੀਅਤਾਂ ਤੇ ਵੱਡੀ ਗਿਣਤੀ ਵਿਚ ਸੰਗਤਾਂ ਹਾਜਰ ਸਨ। ਇਥੋਂ ਚਲ ਕੇ ਯਾਤਰਾ ਕਾਮੀ ਕਲਾਂ, ਜੰਡ ਮੰਘੌਲੀ, ਸੰਧਾਰਸੀ, ਮਰਦਾਪੁਰ, ਘੱਗਰ ਸਰਾਂਏ, ਮਦਨਪੁਰ ਚਲਹੇੜੀ, ਖਿਰਾਜਪੁਰ, ਗਗਨ ਚੌਂਕ-ਰਾਜਪੁਰਾ ਹੁੰਦੀ ਹੋਈ ਗੁਰਦੁਆਰਾ ਸ਼ਹੀਦ ਬਾਬਾ ਸੁੱਖਾ ਸਿੰਘ ਜੀ ਨੀਲਪੁਰ (ਰਾਜਪੁਰਾ) ਵਿਖੇ ਪਹੁੰਚੀ।

੨੩ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਦੀ ਗੁਰਦੁਆਰਾ ਸ਼ਹੀਦ ਬਾਬਾ ਸੁੱਖਾ ਸਿੰਘ ਜੀ ਨੀਲਪੁਰ, ਰਾਜਪੁਰਾ ਤੋਂ ਅਗਲੇ ਪੜਾਅ ਲਈ ਰਵਾਨਗੀ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ਼੍ਰੋਮਣੀ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਗੜੀ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਇਸ ਮੌਕੇ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ. ਗੁਰਦੀਪ ਸਿੰਘ ਪ੍ਰਧਾਨ ਗੁਰਦੁਆਰਾ ਸਾਹਿਬ ਨੀਲਪੁਰ ਆਦਿ ਮੌਜੂਦ ਸਨ। ਇਥੋਂ ਚਲਦਿਆਂ ਯਾਤਰਾ ਟਾਹਲੀ ਵਾਲਾ ਚੌਂਕ, ਗਗਨ ਚੌਂਕ, ਪਹਿਰ ਕਲਾਂ, ਪਹਿਰ ਖੁਰਦ, ਜਨਸੂਆ ਨਿਆਮਤਪੁਰ, ਆਲਮਪੁਰ ਨੇਪਰਾ, ਕਾਲੋਮਾਜਰਾ, ਜਾਂਸਲਾ, ਗੜ੍ਹੀ, ਜੰਗਪੁਰਾ, ਬਨੂੰੜ, ਘਰਾਟਾਂ, ਬਨੂੰੜ, ਧਰਮਗੜ੍ਹ, ਮਠਿਆਲਾ, ਮਮੌਲੀ, ਸੂਰਤ ਮਨੌਲੀ ਛੜ ਬੜ, ਨੰਗਲ, ਜਲਾਲਪੁਰ, ਹਸਨਪੁਰ, ਲੈਹਲੀ, ਦਪਰ, ਟੋਲ ਪਲਾਜਾ, ਘੱਲੂ ਮਾਜਰਾ, ਜਨੇਤਪੁਰ, ਜਵਾਹਰਪੁਰ, ਦੇਵੀ ਨਗਰ, ਸੁਖਮਨ ਕਾਲਜ, ਡੇਰਾ ਬੱਸੀ ਸ਼ਹਿਰ, ਦਸ਼ਮੇਸ ਨਗਰ, ਸ਼ਕਤੀ ਨਗਰ, ਬੱਸ ਸਟੈਂਡ, ਭਾਂਖਰਪੁਰ, ਮੈਕਡੋਨਡ, ਦਿਆਲਪੁਰ, ਅੱਡਾ ਝੁੰਗੀਆਂ, ਦਸ਼ਮੇਸ ਖਾਲਸਾ ਕਾਲਜ ਦੇ ਰਸਤੇ ਗੁਰਦੁਆਰਾ ਸਾਹਿਬ ਪਾ: ਨੌਵੀਂ-ਦਸਵੀਂ ਨਾਭਾ ਸਾਹਿਬ ਜੀਰਕਪੁਰ ਵਿਖੇ ਪਹੁੰਚੀ ਜਿਥੇ ਰਾਤ ਵਿਸ਼ਰਾਮ ਕੀਤਾ।

੨੪ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ-ਦਸਵੀਂ ਨਾਭਾ ਜੀਰਕਪੁਰ ਤੋਂ ਅਗਲੇ ਪੜਾਅ ਲਈ ਰਵਾਨਾ ਹੋਈ। ਅਰੰਭਤਾ ਦੀ ਅਰਦਾਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ਼੍ਰੋਮਣੀ ਕਮੇਟੀ ਮੈਂਬਰ ਸ. ਨਿਰਮੈਲ ਸਿੰਘ ਜੌਲਾਂ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਇਥੋਂ ਚਲਦੀ ਹੋਈ ਇਹ ਯਾਤਰਾ ਏ.ਐਸ.ਕੇ ਕਲੋਨੀ ਜੀਰਕਪੁਰ, ਸੀ.ਆਰ.ਪੀ.ਐਫ ਕੈਂਪਸ, ਹਲੋ ਮਾਜਰਾ, ਸੈਕਟਰ ੨੦, ਗੁਰਦੁਆਰਾ ਸਾਹਿਬ ਸੈਕਟਰ ੩੪ ਰਸਤੇ ਹੁੰਦੀ ਹੋਈ ਗੁਰਦੁਆਰਾ ਸਾਹਿਬ ਬਾਗ ਸ਼ਹੀਦਾਂ ਸੈਕਟਰ ੪੪ ਏ ਪਹੁੰਚੀ।

੨੫ ਫਰਵਰੀ ਨੂੰ ਗੁਰਦੁਆਰਾ ਸਾਹਿਬ ਬਾਗ ਸ਼ਹੀਦਾਂ ਸੈਕਟਰ ੪੪-ਏ ਚੰਡੀਗੜ੍ਹ ਤੋਂ ਸ਼ਬਦ ਗੁਰੂ ਯਾਤਰਾ ਦੇ ਅਗਲੇ ਪੜਾਅ ਲਈ ਰਵਾਨਗੀ ਤੋਂ ਪਹਿਲਾਂ ਅਰਦਾਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕਰਨ ਦੀ ਸੇਵਾ ਸ਼੍ਰੋਮਣੀ ਕਮੇਟੀ ਮੈਂਬਰ ਬੀਬੀ ਹਰਜਿੰਦਰ ਕੌਰ ਨੇ ਨਿਭਾਈ। ਇਥੋਂ ਚਲ ਕੇ ਯਾਤਰਾ ਸੈਕਟਰ ੩੮, ਧਨਾਸ, ਮੁਲਾਂਪੁਰ, ਬੈਰੀਅਰ, ਫਿਰੋਜਪੁਰ, ਹੁਸ਼ਿਆਰਪੁਰ, ਮਾਜਰੀ, ਤੱਕੀਪੁਰ, ਬੂਥਗੜ੍ਹ, ਮਾਜਰੀ, ਕਾਦੀਮਾਜਰਾ, ਬੜੌਦੀ, ਫਤਿਹਗੜ੍ਹ, ਦੁਸਾਰਨ

ਮਾਜਰਾ, ਕੁਰਾਲੀ ਸ਼ਹਿਰ ਹੁੰਦੀ ਹੋਈ ਗੁਰਦੁਆਰਾ ਸਾਹਿਬ ਪਾ: ਛੇਵੀਂ ਕੁਰਾਲੀ ਵਿਖੇ ਪਹੁੰਚੀ ਜਿਥੇ ਰਾਤ ਵਿਸ਼ਰਾਮ ਕੀਤਾ।

੨੬ ਫਰਵਰੀ ਨੂੰ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸਾਹਿਬ ਪਾ: ਛੇਵੀਂ ਕੁਰਾਲੀ ਤੋਂ ਚਲ ਕੇ ਮੇਨ ਜੀ.ਟੀ ਰੋਡ, ਦੁਨਾਲੋਂ, ਪਡਿਆਲਾ, ਲਖਨੌਰ, ਸਹੌੜਾ, ਦਾਊ ਮਾਜਰਾ, ਖਰੜ, ਮੁੰਡੀ ਖਰੜ, ਸੰਨੀ ਇਨਕਲੇਵ, ਕੇ.ਐਫ.ਸੀ ਖਰੜ, ਬਲੌਂਗੀਂ, ਗੁਰਦੁਆਰਾ ਸਾਹਿਬਵਾੜਾ ਪਾ: ਨੌਵੀਂ ੦੫ ਫੇਜ਼, ਪੀ.ਸੀ.ਐਲ ਚੌਂਕ, ੩/੫ ਦੀਆਂ ਲਾਈਟਾਂ, ਗੁ: ਸਾਹਿਬ ਸਾਚਾ ਧੰਨ ਸਾਹਿਬ, ੦੩ ਬੀ.੦੧, ਫੇਜ਼ ੦੭ ਦੀਆਂ ਲਾਈਟਾਂ ਤੋਂ ਹੁੰਦੀ ਹੋਈ ਗੁਰਦੁਆਰਾ ਸ੍ਰੀ ਅੰਬ ਸਾਹਿਬ ਲੰਬੇ ਪਾ: ਸੱਤਵੀਂ ਮੋਹਾਲੀ ਪਹੁੰਚੀ ਜਿਥੇ ਸੰਗਤਾਂ ਨੇ ਖਾਲਸਾਈ ਜਾਹੋ-ਜਲਾਲ ਨਾਲ ਸਵਾਗਤ ਕੀਤਾ।

੨੭ ਫਰਵਰੀ ਨੂੰ ੫੨ਵੇਂ ਦਿਨ ਸ਼ਬਦ ਗੁਰੂ ਯਾਤਰਾ ਗੁਰਦੁਆਰਾ ਸ੍ਰੀ ਅੰਬ ਸਾਹਿਬ ਮੋਹਾਲੀ ਤੋਂ ਅਗਲੇ ਪੜਾਅ ਲਈ ਖ਼ਾਲਸਾਈ ਜਾਹੋ-ਜਲਾਲ ਨਾਲ ਰਵਾਨਾ ਹੋਈ। ਰਵਾਨਗੀ ਤੋਂ ਪਹਿਲਾਂ ਰਾਗੀ ਸਿੰਘਾਂ ਵੱਲੋਂ ਗੁਰਬਾਣੀ ਦਾ ਇਲਾਹੀ ਕੀਰਤਨ ਕੀਤਾ ਗਿਆ, ਜਦਕਿ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਭਾਈ ਮੇਘ ਸਿੰਘ ਨੇ ਅਰਦਾਸ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸੁਨਹਿਰੀ ਪਾਲਕੀ ਵਿਚ ਸੁਸ਼ੋਭਿਤ ਕਰਨ ਦੀ ਸੇਵਾ ਸ. ਸਿਮਰਨਜੀਤ ਸਿੰਘ ਚੰਦੂਮਾਜਰਾ ਨੇ ਕੀਤੀ। ਇਸ ਮੌਕੇ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਬੀਬੀ ਪਰਮਜੀਤ ਕੌਰ ਲਾਂਡਰਾਂ, ਬੀਬੀ ਸਤਵੰਤ ਕੌਰ ਪ੍ਰਧਾਨ ਇਸਤਰੀ ਅਕਾਲੀ ਦਲ (ਚੰਡੀਗੜ੍ਹ), ਸ਼੍ਰੋਮਣੀ ਕਮੇਟੀ ਦੇ ਇੰਚਾਰਜ ਟਰੱਸਟ ਸ. ਮਨਜੀਤ ਸਿੰਘ, ਗੁਰਦੁਆਰਾ ਸ੍ਰੀ ਅੰਬ ਸਾਹਿਬ ਦੇ ਮੈਨੇਜਰ ਸ. ਜੋਗਾ ਸਿੰਘ, ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜਰ ਸਨ। ਇਥੋਂ ਚਲ ਕੇ ਯਾਤਰਾ ਫੇਜ਼ ੮/੯ ਵਾਲਾ ਚੌਂਕ, ਫੌਰੈਸਟ ਚੌਂਕ, ਸੈਕਟਰ ੬੯, ਏਅਰਪੋਰਟ ਰੋਡ, ਗੁ: ਸਿੰਘ ਸ਼ਹੀਦਾਂ ਸੋਹਾਣਾ ਚੌਂਕ, ਲਾਂਡਰਾਂ, ਚੂੰਨੀ ਕਲਾਂ, ਸੈਂਪਲੀ, ਰੁਪਾਲਹੇੜੀ, ਖੇੜੀ ਬੀਰ ਸਿੰਘ, ਗੜਾਗਾ ਚੌਂਕ, ਬਾੜਾ ਸ਼ੇਰ ਸਿੰਘ, ਨੰਦਪੁਰ ਕਲੌੜ, ਕੋਟਲਾ, ਰੂਪਾਲੋ, ਕਰੀਮਪੁਰਾ, ਨੌਗਾਂਵਾਂ, ਗੰਢੂਆਂ, ਥਬਲਾਂ, ਲੁਹਾਰੀ, ਲੁਹਾਰ ਮਾਜਰਾ, ਉੱਚਾ ਪਿੰਡ ਸਗੌਲ ਰਾਹੀਂ ਹੁੰਦੀ ਹੋਈ ਗੁਰਦੁਆਰਾ ਸ੍ਰੀ ਗੋਬਿੰਦਗੜ੍ਹ ਸਾਹਿਬ ਪਾ: ਛੇਵੀਂ ਅਤੇ ਦਸਵੀਂ ਰਾਣਵਾਂ (ਫਤਹਿਗੜ੍ਹ ਸਾਹਿਬ) ਵਿਖੇ ਪਹੁੰਚੀ ਜਿਥੇ ਰਾਤ ਵਿਸ਼ਰਾਮ ਕੀਤਾ।

੨੮ ਫਰਵਰੀ ਨੂੰ ਗੁਰਦੁਆਰਾ ਸ੍ਰੀ ਗੋਬਿੰਦਗੜ੍ਹ ਸਾਹਿਬ ਪਾ: ਛੇਵੀਂ ਰਾਣਵਾਂ (ਫ਼ਤਿਹਗੜ੍ਹ ਸਾਹਿਬ) ਤੋਂ ਸ਼ਬਦ ਗੁਰੂ ਯਾਤਰਾ ਅਗਲੇ ਪੜਾਅ ਲਈ ਰਵਾਨਾ ਹੋਈ। ਰਵਾਨਗੀ ਤੋਂ ਪਹਿਲਾਂ ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਹਰਪਾਲ ਸਿੰਘ ਨੇ ਅਰੰਭਤਾ ਦੀ ਅਰਦਾਸ ਕੀਤੀ ਅਤੇ ਹੁਕਮਨਾਮਾ ਗ੍ਰੰਥੀ ਭਾਈ ਕਰਮ ਸਿੰਘ ਨੇ ਸਰਵਣ ਕਰਵਾਇਆ। ਪੰਜ ਪਿਆਰੇ ਸਾਹਿਬਾਨ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ਼੍ਰੋਮਣੀ ਕਮੇਟੀ ਮੈਂਬਰ ਸ. ਅਵਤਾਰ ਸਿੰਘ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਇਸ ਮੌਕੇ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਅਵਤਾਰ ਸਿੰਘ, ਸ. ਦਰਬਾਰਾ ਸਿੰਘ ਗੁਰੂ ਮੈਂਬਰ ਸਕੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਫ਼ਤਹਿਗੜ੍ਹ ਸਾਹਿਬ, ਸ. ਮਨਜੀਤ ਸਿੰਘ ਇੰਚਾਰਜ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜਰ ਸਨ। ਇਥੋਂ ਚਲ ਕੇ ਸ਼ਬਦ ਗੁਰੂ ਯਾਤਰਾ ਅਮਰਾਲਾ, ਹਵਾਰਾ ਕਲਾਂ, ਬਦੇਸਾਂ, ਮਨੈਲਾ, ਮਨਸੂਰਪੁਰ, ਲਖਨਪੁਰ, ਮੰਡੇਰਾ, ਖਮਾਣੋ, ਭਾਬਰੀ, ਰਿਆ, ਭਾਮੀਆਂ, ਬਾਠਾਂ, ਮੋਹਨ ਮਾਜਰਾ, ਸੁਹਾਵੀ, ਹਰਗੁਣਾ, ਖੇੜੀ ਨੌਧ ਸਿੰਘ, ਬੋੜ, ਖਾਲਸਪੁਰ, ਬੱਸੀ ਪਠਾਣਾ ਤੋਂ ਹੁੰਦੇ ਹੋਏ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਪਹੁੰਚੀ।

ਸ਼ਬਦ ਗੁਰੂ ਯਾਤਰਾ ਦੇ ਵੱਖ-ਵੱਖ ਪੜਾਵਾਂ 'ਤੇ ਸੰਗਤ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਫੁੱਲਾਂ ਦੀ ਭਰਵੀਂ ਵਰਖਾ ਕਰਦਿਆਂ ਭਰਵਾਂ ਸਵਾਗਤ ਕੀਤਾ ਗਿਆ। ਰਸਤੇ ਵਿਚ ਵੱਖ-ਵੱਖ ਸਕੂਲਾਂ ਦੇ ਬੱਚਿਆਂ ਵੱਲੋਂ ਬੈਂਡ ਅਤੇ ਗਤਕਾ ਪਾਰਟੀਆਂ ਨੇ ਸਿੱਖ ਮਾਰਸ਼ਲ ਆਰਟ ਦੇ ਜੌਹਰ ਦਿਖਾਏ। ਵੱਖ-ਵੱਖ ਥਾਵਾਂ 'ਤੇ ਸੰਗਤ ਨੇ ਭਰਵਾਂ ਸਵਾਗਤ ਕਰਦਿਆਂ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੁਮਾਲਾ ਸਾਹਿਬ ਭੇਟ ਕੀਤੇ

ਉਥੇ ਹੀ ਪੰਜ ਪਿਆਰੇ ਸਾਹਿਬਾਨ ਨੂੰ ਸਿਰੋਪਾਓ ਦੇ ਕੇ ਨਿਵਾਜਿਆ। ਸਾਰੇ ਪੜਾਵਾਂ ਤੇ ਅਰੰਭਤਾ ਤੋਂ ਪਹਿਲਾਂ ਰਾਗੀ ਜਥਿਆਂ ਵੱਲੋਂ ਗੁਰਬਾਣੀ ਕੀਰਤਨ ਰਾਹੀਂ ਹਾਜ਼ਰੀ ਭਰੀ ਗਈ ਜਦਕਿ ਪ੍ਰਚਾਰਕ ਸਾਹਿਬਾਨ ਅਤੇ ਕਵੀਸ਼ਰ ਢਾਡੀ ਜਥਿਆਂ ਵੱਲੋਂ ਗੁਰਮਤਿ ਵਿਚਾਰਾਂ ਤੇ ਇਤਿਹਾਸ ਦੀ ਸਾਂਝ ਪਾਈ ਗਈ। ਸਾਰੇ ਰਸਤੇ ਵਿਚ ਸ਼ਬਦ ਗੁਰੂ ਯਾਤਰਾ ਪ੍ਰਤੀ ਸੰਗਤਾਂ ਵਿਚ ਭਾਰੀ ਉਤਸ਼ਾਹ ਸੀ। ■

ਹਿਸਾਬ-ਕਿਤਾਬ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

### ਚਿੱਠਾ ਆਮਦਨ/ਖ਼ਰਚ ਜਨਰਲ ਬੋਰਡ ਫੰਡ, ਮਹੀਨਾ ਅਕਤੂਬਰ ੨੦੧੮

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| | **ਜਨਰਲ ਲੈਜਰ ਨੰ:੧** | | | |
| ੧ | ਦਸਵੰਧ ਸੈਕਸ਼ਨ-੮੫ | ੨੦ | ੦ | ੩੪੦੫੭੩੫੦ |
| ੨ | ਦਸਵੰਧ ਸੈਕਸ਼ਨ-੮੭ | ੯੮ | ੦ | ੨੯੭੩੫੩੮ |
| ੩ | ਵਿਕਰੀ ਸਟੇਸ਼ਨਰੀ ਸਟਾਕ | ੧੮੩ | ੨੧੦੫੬ | ੧੧੭੮ |
| ੪ | ਆਮਦਨ ਗੁਰਦੁਆਰਾ ਗਜ਼ਟ | ੧੯੭ | ੦ | ੬੦੦ |
| ੫ | ਖ਼ਰਚ ਗੁਰਦੁਆਰਾ ਗਜ਼ਟ | ੨੦੬ | ੮੭੯੧੫ | ੦ |
| ੬ | ਕਿਰਾਇਆ ਕੁਆਰਟਰ (ਮੁਲਾਜ਼ਮਾਂ) | ੨੧੭ | ੦ | ੨੨੦੯੨ |
| ੭ | ਐਂਟਰਟੇਨਮੈਂਟ | ੨੨੭ | ੨੪੬੫੧ | ੦ |
| ੮ | ਖ਼ਰਚ ਸਬ-ਆਫਿਸ, ਚੰਡੀਗੜ੍ਹ | ੨੬੧ | ੯੯੭੭੭੯ | ੦ |
| ੯ | ਖ਼ਰਚ ਸ੍ਰੀ ਕਲਗੀਧਰ ਨਿਵਾਸ, ਚੰਡੀਗੜ੍ਹ | ੨੭੧ | ੩੪੪੩੯੯ | ੦ |
| ੧੦ | ਸਟੇਸ਼ਨਰੀ ਦਫ਼ਤਰ | ੨੮੭ | ੧੦੪੩੬੩ | ੦ |
| ੧੧ | ਸਮਾਨ ਤੇ ਫਰਨੀਚਰ ਦਫ਼ਤਰ | ੨੯੬ | ੨੧੧੦੯ | ੦ |
| ੧੨ | ਮੁਰੰਮਤ ਤੇਜਾ ਸਿੰਘ ਸਮੁੰਦਰੀ ਹਾਲ ਇਮਾਰਤ | ੩੦੩ | ੧੨੪੭੧ | ੦ |
| ੧੩ | ਮੁਰੰਮਤ ਸਮਾਨ | ੩੦੮ | ੪੦੬੦੪ | ੧੦੫੦੦ |
| ੧੪ | ਮੁਕੱਦਮੇ ਸਮੇਤ ਖ਼ਰਚ ਸਿੱਖ ਜੁਡੀਸ਼ਲ ਕਮਿਸ਼ਨ | ੩੨੪ | ੯੫੮੬੫੫ | ੦ |
| ੧੫ | ਪਬਲੀਸਿਟੀ | ੩੫੦ | ੩੩੬੫੪ | ੬੬੩੮੯੫ |
| ੧੬ | ਫੁਟਕਲ | ੩੬੭ | ੩੬੧੭੬ | ੧੨੮੦੪੦੭ |
| ੧੭ | ਠੇਕਾ ਜ਼ਮੀਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ | ੩੭੭ | ੯੭੫੧੦੦ | ੦ |
| ੧੮ | ਕੰਪਿਊਟਰ ਖ਼ਰਚ (ਮੁਰੰਮਤ ਆਦਿ) | ੩੯੬ | ੭੪੭੫ | ੦ |
| ੧੯ | ਡਾਕ ਤੇ ਤਾਰ ਖ਼ਰਚ | ੪੦੪ | ੮੨੫੪ | ੦ |
| ੨੦ | ਤਨਖ਼ਾਹ ਸਬ-ਆਫਿਸ ਤਲਵੰਡੀ ਸਾਬੋ (ਬਠਿੰਡਾ) | ੪੨੪ | ੨੩੧੫੪੦ | ੦ |
| ੨੧ | ਤਨਖ਼ਾਹ ਸਬ-ਆਫਿਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ | ੪੨੮ | ੨੫੧੫੫੩ | ੦ |
| | **ਜਨਰਲ ਲੈਜਰ ਨੰ: ੨** | | | |
| ੨੨ | ਟੈਲੀਫੋਨ ਦਫ਼ਤਰ | ੫੦੫ | ੧੪੮੪੮ | ੦ |
| ੨੩ | ਟੈਲੀਫੋਨ ਇੰਟਰਨਲ | ੫੧੮ | ੨੭੫੭੭ | ੦ |
| ੨੪ | ਤਨਖ਼ਾਹ ਜਨਰਲ ਵਿਭਾਗ ਕਲਰਕਾਂ ਤੇ ਸੇਵਾਦਾਰਾਂ | ੫੨੯ | ੧੪੭੦੩੩੩੯ | ੦ |
| ੨੫ | ਤਨਖ਼ਾਹ ਇੰਸਪੈਕਸ਼ਨ ਵਿਭਾਗ | ੫੩੮ | ੪੨੯੭੮੧੨ | ੦ |

| | | | | |
|---|---|---|---|---|
| ੨੬ | ਇੰਟਰਨਲ ਆਡਿਟ ਫੀਸ | ੫੪੭ | ੫੦੧੫੦੦ | ੦ |
| ੨੭ | ਤਨਖ਼ਾਹ ਗ੍ਰੈਚੁਇਟੀ ਤੇ ਛੁੱਟੀਆਂ | ੫੫੫ | ੧੦੦੦੦੦੦੦ | ੦ |
| ੨੮ | ਤਨਖ਼ਾਹ ਸਟਾਫ਼ ਆਨ ਡੈਪੂਟੇਸ਼ਨ | | | |
| | (ਵਸੂਲਣ ਯੋਗ) | ੫੫੮ | ੭੩੯੪੦ | ੦ |
| ੨੯ | ਸਫ਼ਰ ਖ਼ਰਚ ਮੁਲਾਜ਼ਮਾਂ | ੬੧੭ | ੪੭੯੮੫੩ | ੦ |
| ੩੦ | ਸਫ਼ਰ ਮੈਂਬਰ ਸਾਹਿਬਾਨ | ੬੯੬ | ੭੪੫੮੬੫ | ੦ |
| ੩੧ | ਅਣਦਿੱਤੀ ਤਨਖ਼ਾਹ | ੭੪੨ | ੬੫੬੧੦ | ੬੮੦੧੦ |
| ੩੨ | ਸਹਾਇਤਾ ਮੀਰੀ ਪੀਰੀ ਮੈਡੀਕਲ ਕਾਲਜ | ੭੫੮ | ੬੫੦੦੦੦੦ | ੦ |
| ੩੩ | ਸੇਵਾਫਲ ਇਵਜਾਨਾ | ੭੯੯ | ੧੫੦੦੦ | ੦ |
| ੩੪ | ਖ਼ਰਚ ਗੱਡੀਆਂ | ੮੨੪ | ੭੧੬੯੨੦ | ੦ |
| ੩੫ | ਤਨਖ਼ਾਹ ਅਤੇ ਬਿੱਲ ਸਬ-ਆਫਿਸ ਕੁਰੂਕਸ਼ੇਤਰ | ੯੦੭ | ੩੫੩੫੪੪ | ੦ |
| ੩੬ | ਰੌਸ਼ਨੀ ਦਫ਼ਤਰ | ੯੨੦ | ੧੧੫੪੭ | ੦ |
| ੩੭ | ਨਵੀਆਂ ਗੱਡੀਆਂ | ੯੨੭ | ੨੨੨੬੩੪੮ | ੨੦੯ |
| ੩੮ | ਇੰਟਰਨੈਟ (ਸਮਾਨ) | ੯੩੯ | ੨੮੨੦੦੦ | ੦ |
| | **ਜਨਰਲ ਲੈਜਰ ਨੰ: ੩** | | | |
| ੩੯ | ਪੇਸ਼ਗੀ ਜਨਰਲ | ੧੦੧੩ | ੬੮੮੬੦੦ | ੩੪੩੫੫੩੪ |
| ੪੦ | ਸਹਾਇਤਾ ਗਰੀਬ ਬੱਚਿਆਂ ਦੀ ਪੜ੍ਹਾਈ | ੧੦੬੪ | ੧੯੨੫੦੦ | ੦ |
| ੪੧ | ਪੇਸ਼ਗੀ ਤਨਖ਼ਾਹ | ੧੧੫੪ | ੮੫੭੦੦੦ | ੬੯੪੫੪੦ |
| | **ਜਨਰਲ ਲੈਜਰ ਨੰ: ੪** | | | |
| ੪੨ | ਬੱਚਤ ਹਿਸਾਬ ਨੰ: ੨੦੧੬੫੭੧੭੯੩੦ | ੧੫੦੩ | ੦ | ੨੦੪੪੦੮ |
| ੪੩ | ਬੱਚਤ ਹਿਸਾਬ ਨੰ:੨੧੨੩ | | | |
| | ਪੰਜਾਬ ਐਂਡ ਸਿੰਧ ਬੈਂਕ | ੧੫੪੦ | ੧੨੯੦੧੬੮੯ | ੨੩੯੬੭੬੦੬ |
| ੪੪ | ਬੱਚਤ ਹਿਸਾਬ ਨੰ: ੯੪੭੪੯ | | | |
| | ਐਚ.ਡੀ.ਐਫ.ਸੀ. ਬੈਂਕ | ੧੫੯੭ | ੧੪੫੧੩੮੯੫ | ੧੦੪੧੫੯੮੭ |
| ੪੫ | ਬੱਚਤ ਹਿਸਾਬ ਨੰਬਰ ੫੭੪੪ | | | |
| | ਪੰਜਾਬ ਨੈਸ਼ਨਲ ਬੈਂਕ | ੧੬੨੨ | ੧੦੨੨੨੮ | ੨੨੧੨੨੫੪ |
| ੪੬ | ਬੱਚਤ ਹਿਸਾਬ ਨੰ: ੬੫੦੨੨੧੬੭੦੭੫ | | | |
| | ਸਟੇਟ ਬੈਂਕ | ੧੬੬੧ | ੨੯੦੩੫੭੪੯ | ੨੩੨੪੫੦੯੯ |
| ੪੭ | ਬੱਚਤ ਹਿਸਾਬ ਨੰ. ੦੧੧੨੭੫ | ੧੬੮੯ | ੧੦੦੦੦੦੦੦ | ੧੦੪੮੨੨੭੧ |
| ੪੮ | ਬੱਚਤ ਹਿਸਾਬ ਨੰ: ੪੬੧੨ ਬੈਂਕ ਆਫ ਇੰਡੀਆ | ੧੭੦੦ | ੦ | ੧੪੬੦੬੪ |
| ੪੯ | ਸੂਦ ਬੈਂਕਾਂ ਤੋਂ (ਜਨਰਲ) | | ੦ | ੧੫੧੨੬੧੦੮ |

| | | | | |
|---|---|---|---|---|
| ੫੦ | ਸੂਦ ਬੈਂਕਾਂ ਤੋਂ (ਵਸੂਲਣ ਯੋਗ) | | ੩੩੧੦੭੦ | ੦ |
| ੫੧ | ਮਿਆਦੀ ਹਿਸਾਬ ਜਨਰਲ ਯੂਨੀਅਨ ਬੈਂਕ ਆਫ | | ੦ | ੧੦੦੦੦੦੦੦੦ |
| ੫੨ | ਮਿਆਦੀ ਹਿਸਾਬ ਜਨਰਲ ਪੰਜਾਬ ਨੈਸ਼ਨਲ ਬੈਂਕ | | ੦ | ੧੧੫੦੦੦੦੦੦ |
| ੫੩ | ਮਿਆਦੀ ਹਿਸਾਬ ਜੰਮੂ ਐਂਡ ਕਸ਼ਮੀਰ ਬੈਂਕ | | ੨੩੦੦੦੦੦੦੦ | ੦ |
| ੫੪ | ਇੰਨਕਮ ਟੈਕਸ (ਫਰਮਾਂ) | ੧੯੬੩ | ੫੬੪੨੦ | ੫੬੪੨੦ |
| ੫੫ | ਇੰਨਕਮ ਟੈਕਸ (ਮੁਲਾਜ਼ਮਾਂ) | ੧੯੩੯ | ੧੦੮੩੫੫੦ | ੧੦੮੨੧੫੦ |
| | ਜੋੜ :- | | ੩੪੪੯੩੬੧੫੮ | ੩੪੫੧੪੬੨੨੦ |
| | ਹੱਥ ਦੀ ਬਾਕੀ :- | | ੬੨੪੪੯੬ | ੪੧੪੪੩੪ |
| | ਕੁੱਲ ਜੋੜ :- | | ੩੪੫੫੬੦੬੫੪ | ੩੪੫੫੬੦੬੫੪ |

ਸਹੀ/- ਸਹੀ/-

ਚੀਫ਼ ਅਕਾਊਂਟੈਂਟ, ਮੀਤ/ਐਡੀ: ਸਕੱਤਰ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਜਨਰਲ ਬੋਰਡ ਫੰਡ, ਮਹੀਨਾ ਨਵੰਬਰ ੨੦੧੮

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| | **ਜਨਰਲ ਲੈਜਰ ਨੰ: ੧** | | | |
| ੧ | ਦਸਵੰਧ ਸੈਕਸ਼ਨ-੮੫ | ੨੨ | ੦ | ੭੨੨੯੧੧੮੩ |
| ੨ | ਦਸਵੰਧ ਸੈਕਸ਼ਨ-੮੭ | ੧੦੫ | ੦ | ੧੪੩੯੭੦੦ |
| ੩ | ਵਿਕਰੀ ਸਟੇਸ਼ਨਰੀ ਸਟਾਕ | ੧੮੩ | ੦ | ੨੦੮੬ |
| ੪ | ਖ਼ਰਚ ਗੁਰਦੁਆਰਾ ਗਜ਼ਟ | ੨੦੬ | ੧੦੩੭੫੦ | ੦ |
| ੫ | ਕਿਰਾਇਆ ਕੁਆਰਟਰ (ਮੁਲਾਜ਼ਮਾਂ) | ੨੧੮ | ੦ | ੧੬੭੨੮ |
| ੬ | ਐਂਟਰਟੇਨਮੈਂਟ | ੨੨੭ | ੨੩੯੨੨ | ੦ |
| ੭ | ਖ਼ਰਚ ਸਬ-ਆਫਿਸ, ਚੰਡੀਗੜ੍ਹ | ੨੬੧ | ੮੮੯੩੭੬ | ੦ |
| ੮ | ਖ਼ਰਚ ਸ੍ਰੀ ਕਲਗੀਧਰ ਨਿਵਾਸ, ਚੰਡੀਗੜ੍ਹ | ੨੭੧ | ੨੭੪੬੨੫ | ੦ |
| ੯ | ਸਮਾਨ ਤੇ ਕਿਤਾਬਾਂ ਸਬ-ਆਫਿਸ ਚੰਡੀਗੜ੍ਹ | ੨੭੯ | ੭੭੮੪ | ੦ |
| ੧੦ | ਸਟੇਸ਼ਨਰੀ ਦਫ਼ਤਰ | ੨੮੭ | ੧੮੦੧੭੮ | ੦ |
| ੧੧ | ਸਮਾਨ ਤੇ ਫਰਨੀਚਰ ਦਫ਼ਤਰ | ੨੯੬ | ੬੫੦੧੨ | ੦ |
| ੧੨ | ਮੁਰੰਮਤ ਤੇਜਾ ਸਿੰਘ ਸਮੁੰਦਰੀ ਹਾਲ ਇਮਾਰਤ | ੩੦੩ | ੯੮੮੯ | ੦ |
| ੧੩ | ਮੁਰੰਮਤ ਸਮਾਨ | ੩੦੯ | ੧੨੦੭ | ੦ |
| ੧੪ | ਮੁਕੱਦਮੇ ਸਮੇਤ ਖ਼ਰਚ ਸਿੱਖ ਜੁਡੀਸ਼ਲ ਕਮਿਸ਼ਨ | ੩੨੫ | ੯੦੭੫੬੪ | ੦ |
| ੧੫ | ਪਬਲੀਸਿਟੀ | ੩੫੦ | ੪੪੨੨ | ੦ |
| ੧੬ | ਫੁਟਕਲ | ੩੬੮ | ੫੦੧੨੬ | ੧੬੫੬੦ |
| ੧੭ | ਕੰਪਿਊਟਰ ਖ਼ਰਚ (ਮੁਰੰਮਤ ਆਦਿ) | ੩੯੬ | ੪੬੩੨੯ | ੦ |
| ੧੮ | ਡਾਕ ਤੇ ਤਾਰ ਖ਼ਰਚ | ੪੦੪ | ੧੮੦੬੬ | ੦ |
| ੧੯ | ਤਨਖ਼ਾਹ ਸਬ-ਆਫਿਸ ਤਲਵੰਡੀ ਸਾਬੋ (ਬਠਿੰਡਾ) | ੪੨੪ | ੨੭੮੪੮੮ | ੦ |
| ੨੦ | ਤਨਖ਼ਾਹ ਸਬ-ਆਫਿਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ | ੪੨੮ | ੨੧੨੦੫੫ | ੦ |
| | **ਜਨਰਲ ਲੈਜਰ ਨੰ: ੨** | | | |
| ੨੧ | ਟੈਲੀਫੋਨ ਦਫ਼ਤਰ | ੫੦੫ | ੧੧੦੪੩ | ੦ |
| ੨੨ | ਟੈਲੀਫੋਨ ਇੰਟਰਨਲ | ੫੧੮ | ੪੦੨੮ | ੦ |
| ੨੩ | ਤਨਖ਼ਾਹ ਜਨਰਲ ਵਿਭਾਗ ਕਲਰਕਾਂ ਤੇ ਸੇਵਾਦਾਰਾਂ | ੫੩੦ | ੧੪੨੭੧੭੮੯ | ੦ |
| ੨੪ | ਤਨਖ਼ਾਹ ਇੰਸਪੈਕਸ਼ਨ ਵਿਭਾਗ | ੫੩੮ | ੪੧੫੫੦੮੨ | ੦ |
| ੨੫ | ਇੰਟਰਨਲ ਆਡਿਟ ਫੀਸ | ੫੪੮ | ੫੦੧੫੦੦ | ੦ |

| | | | | |
|---|---|---|---|---|
| ੨੬ | ਤਨਖ਼ਾਹ ਗ੍ਰੈਚੁਇਟੀ ਤੇ ਛੁੱਟੀਆਂ | ੫੫੫ | ੫੦੦੦੦੦੦ | ੦ |
| ੨੭ | ਤਨਖ਼ਾਹ ਸਟਾਫ਼ ਆਨ ਡੈਪੂਟੇਸ਼ਨ | | | |
| | (ਵਸੂਲਣ ਯੋਗ) | ੫੫੮ | ੧੦੯੬੦੦ | ੦ |
| ੨੮ | ਸਫ਼ਰ ਖ਼ਰਚ ਮੁਲਾਜ਼ਮਾਂ | ੬੨੫ | ੪੫੫੯੭੦ | ੦ |
| ੨੯ | ਸਫ਼ਰ ਮੈਂਬਰ ਸਾਹਿਬਾਨ | ੬੯੮ | ੬੧੫੭੩੨ | ੦ |
| ੩੦ | ਸਹਾਇਤਾ ਮੀਰੀ ਪੀਰੀ ਮੈਡੀਕਲ ਕਾਲਜ | ੭੫੯ | ੫੫੦੦੦੦੦ | ੬੦੦੦੦੦੦ |
| ੩੧ | ਕਰਜਾ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ | ੭੮੫ | ੨੦੦੦੦੦੦੦ | ੦ |
| ੩੨ | ਖ਼ਰਚ ਗੱਡੀਆਂ | ੮੨੭ | ੩੬੮੮੯੩ | ੦ |
| ੩੩ | ਤਨਖ਼ਾਹ ਅਤੇ ਬਿੱਲ ਸਬ-ਆਫਿਸ ਕੁਰੂਕਸ਼ੇਤਰ | ੯੦੭ | ੨੯੩੦੦੬ | ੦ |
| ੩੪ | ਰੌਸ਼ਨੀ ਦਫ਼ਤਰ | ੯੨੦ | ੧੯੪੮੪ | ੦ |
| ੩੫ | ਇੰਟਰਨੈਟ | ੯੩੧ | ੧੦੯੧੫੦ | ੦ |
| | **ਜਨਰਲ ਲੈਜਰ ਨੰ: ੩** | | | |
| ੩੬ | ਪੇਸ਼ਗੀ ਜਨਰਲ | ੧੦੧੫ | ੧੮੨੮੫੦੦ | ੫੧੧੧੧੩ |
| ੩੭ | ਸਹਾਇਤਾ ਗਰੀਬ ਬੱਚਿਆਂ ਦੀ ਪੜ੍ਹਾਈ | ੧੦੬੪ | ੪੧੦੦੦ | ੦ |
| ੩੮ | ਪੇਸ਼ਗੀ ਤਨਖ਼ਾਹ | ੧੧੫੫ | ੨੦੪੦੦੦ | ੨੩੩੦੦ |
| ੩੯ | ਜਮਾਨਤ ਸਰੀਆ | ੧੨੪੫ | ੩੬੬੭੯ | ੦ |
| ੪੦ | ਇਮਾਰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਬ: ਸਕੂਲ | ੧੩੧੩ | ੧੧੨੫ | ੦ |
| ੪੧ | ਸਰੀਆ ਸੀਮੈਂਟ ਗੁਰੂ ਗੋਬਿੰਦ ਸਿੰਘ ਜੀ | ੧੩੧੭ | ੧੮੮੨੫੦ | ੦ |
| ੪੨ | ਇਮਾਰਤ ਗੁਰੂ ਨਾਨਕ ਦੇਵ ਕਾਲਜ ਬਟਾਲਾ | ੧੩੬੯ | ੧੩੨੮੫੪੨ | ੦ |
| ੪੩ | ਸੀਮੈਂਟ ਸਰੀਆ ਗੁਰੂ ਨਾਨਕ ਦੇਵ ਕਾਲਜ | ੧੩੭੩ | ੦ | ੧੫੭੩੨੦ |
| | **ਜਨਰਲ ਲੈਜਰ ਨੰ: ੪** | | | |
| ੪੪ | ਬੱਚਤ ਹਿਸਾਬ ਨੰ: ੨੦੧੬੫੭੧੭੯੩੦ | ੧੫੦੩ | ੦ | ੭੪੩੧੯ |
| ੪੫ | ਬੱਚਤ ਹਿਸਾਬ ਨੰ:੨੧੨੩ | | | |
| | ਪੰਜਾਬ ਐਂਡ ਸਿੰਧ ਬੈਂਕ | ੧੫੫੨ | ੪੬੪੧੦੮੭੪ | ੪੧੩੨੫੦੭੮ |
| ੪੬ | ਬੱਚਤ ਹਿਸਾਬ ਨੰ: ੯੪੭੪੯ | | | |
| | ਐਚ.ਡੀ.ਐਫ.ਸੀ. ਬੈਂਕ | ੧੫੯੯ | ੨੭੦੬੭੪੪੪ | ੧੪੫੪੦੪੭੦ |
| ੪੭ | ਬੱਚਤ ਹਿਸਾਬ ਨੰਬਰ ੫੭੪੪ | | | |
| | ਪੰਜਾਬ ਨੈਸ਼ਨਲ ਬੈਂਕ | ੧੬੨੪ | ੮੦੦੦੦੦ | ੮੧੪੩੧੫ |
| ੪੮ | ਬੱਚਤ ਹਿਸਾਬ ਨੰ: ੬੫੦੨੨੧੬੭੦੭੫ | | | |
| | ਸਟੇਟ ਬੈਂਕ | ੧੬੬੩ | ੧੨੦੭੧੮੫੬ | ੧੦੩੨੩੧੯੭ |
| ੪੯ | ਬੱਚਤ ਹਿਸਾਬ ਨੰ. ੦੧੧੨੭੫ | ੧੬੮੯ | ੩੦੦੦੦੦੦ | ੫੦੦੦੦੦ |

| | | | | |
|---|---|---|---|---|
| ੫੦ | ਬੱਚਤ ਹਿਸਾਬ ਨੰ: ੪੬੧੨ ਬੈਂਕ ਆਫ ਇੰਡੀਆ | ੧੭੦੧ | ੯੧੪੫੮੩ | ੩੦੦੦੦ |
| ੫੧ | ਜਮਾਨਤ ਠੇਕੇਦਾਰਾਂ | ੧੭੪੦ | ੯੮੦੦੦ | ੪੨੨੬੯ |
| ੫੨ | ਸੂਦ ਬੈਂਕਾਂ ਤੋਂ (ਜਨਰਲ) | ੧੭੪੯ | ੦ | ੩੧੧੫੮ |
| ੫੩ | ਇੰਨਕਮ ਟੈਕਸ (ਫਰਮਾਂ) | ੧੮੬੪ | ੬੯੧੮੦ | ੬੯੨੭੯ |
| ੫੪ | ਇੰਨਕਮ ਟੈਕਸ (ਮੁਲਾਜ਼ਮਾਂ) | ੧੯੪੭ | ੬੨੫੩੦੪ | ੬੨੫੩੦੪ |
| ੫੫ | ਐਸ.ਜੀ.ਐਸ.ਟੀ. (ਫਰਮਾਂ) | ੧੮੬੭ | ੦ | ੧੨੦੭੯ |
| ੫੬ | ਆਈ.ਜੀ.ਐਸ.ਟੀ. (ਫਰਮਾਂ) | ੧੮੬੯ | ੦ | ੧੨੦੭੯ |
| | ਜੋੜ :- | | ੧੪੯੧੭੩੪੦੭.੦੦ | ੧੪੮੮੫੭੫੩੭.੦੦ |
| | ਹੱਥ ਦੀ ਬਾਕੀ :- | | ੩੦੮੬੨੬ | ੬੨੪੪੯੬.੦੦ |
| | ਜੋੜ:- | | ੧੪੯੪੮੨੦੩੩.੦੦ | ੧੪੯੪੮੨੦੩੩.੦੦ |
| | ਕੁੱਲ ਜੋੜ :- | | ੧੪੯੪੮੨੦੩੩.੦੦ | ੧੪੯੪੮੨੦੩੩.੦੦ |

ਸਹੀ/- ਸਹੀ/-

ਚੀਫ਼ ਅਕਾਊਂਟੈਂਟ, ਮੀਤ/ਐਡੀ:ਸਕੱਤਰ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਜਨਰਲ ਬੋਰਡ ਫੰਡ, ਮਹੀਨਾ ਦਸੰਬਰ ੨੦੧੮

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| | **ਜਨਰਲ ਲੈਜਰ ਨੰ: ੧** | | | |
| ੧ | ਦਸਵੰਧ ਸੈਕਸ਼ਨ-੮੫ | ੨੪ | ੦ | ੨੯੬੩੬੫੭੩ |
| ੨ | ਦਸਵੰਧ ਸੈਕਸ਼ਨ-੮੭ | ੧੧੩ | ੦ | ੩੦੨੨੨੧੯ |
| ੩ | ਵਿਕਰੀ ਸਟੇਸ਼ਨਰੀ ਸਟਾਕ | ੧੮੪ | ੦ | ੪੦੨੧ |
| ੪ | ਖ਼ਰਚ ਗੁਰਦੁਆਰਾ ਗਜ਼ਟ | ੨੦੭ | ੭੦੫੫ | ੩੪੭੭੬੧ |
| ੫ | ਕਿਰਾਇਆ ਕੁਆਰਟਰ (ਮੁਲਾਜ਼ਮਾਂ) | ੨੧੯ | ੦ | ੧੧੮੦੬ |
| ੬ | ਕਿਰਾਇਆ ਕਮਰੇ ਸ੍ਰੀ ਕਲਗੀਧਰ ਨਿਵਾਸ | ੨੨੫ | ੦ | ੧੫੦੦ |
| ੭ | ਐਂਟਰਟੇਨਮੈਂਟ | ੨੨੭ | ੨੩੪੬੨ | ੦ |
| ੮ | ਚੜ੍ਹਤ ਗੋਲਕ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੨੩੫ | ੦ | ੧੧੯੩੫ |
| ੯ | ਖ਼ਰਚ ਸਬ-ਆਫਿਸ, ਚੰਡੀਗੜ੍ਹ | ੨੬੧ | ੯੨੯੧੭੨ | ੫੨੬੫ |
| ੧੦ | ਖ਼ਰਚ ਸ੍ਰੀ ਕਲਗੀਧਰ ਨਿਵਾਸ, ਚੰਡੀਗੜ੍ਹ | ੨੭੨ | ੩੪੬੪੬੫ | ੦ |
| ੧੧ | ਸਟੇਸ਼ਨਰੀ ਦਫ਼ਤਰ | ੨੮੮ | ੧੫੬੨੭੯ | ੬੧੪੧੮੯ |
| ੧੨ | ਸਮਾਨ ਤੇ ਫਰਨੀਚਰ ਦਫ਼ਤਰ | ੨੯੬ | ੪੫੮੫੫ | ੦ |
| ੧੩ | ਮੁਰੰਮਤ ਸਮਾਨ | ੩੦੯ | ੧੨੯੨੧ | ੦ |
| ੧੪ | ਮੁਕੱਦਮੇ ਸਮੇਤ ਖ਼ਰਚ ਸਿੱਖ ਜੁਡੀਸ਼ਲ ਕਮਿਸ਼ਨ | ੩੨੬ | ੧੨੭੦੧੧੫ | ੫੧੩੭੬੧੨ |
| ੧੫ | ਪਬਲੀਸਿਟੀ | ੩੫੩ | ੫੭੪੮ | ੨੪੨੮੨੮੫.੪੦ |
| ੧੬ | ਫੁਟਕਲ | ੩੬੮ | ੪੫੬੩.੯੦ | ੬੧੦ |
| ੧੭ | ਸਮਾਨ ਕੰਪਿਊਟਰ | ੩੮੯ | ੧੯੮੦੫ | ੦ |
| ੧੮ | ਕੰਪਿਊਟਰ ਖ਼ਰਚ (ਮੁਰੰਮਤ ਆਦਿ) | ੩੯੭ | ੧੮੯੪੪ | ੦ |
| ੧੯ | ਡਾਕ ਤੇ ਤਾਰ ਖ਼ਰਚ | ੪੦੫ | ੧੦੦੪੩ | ੦ |
| ੨੦ | ਖ਼ਰਚ ਜਨਰਲ ਸਮਾਗਮ | ੪੧੭ | ੪੯੬੦੦ | ੦ |
| ੨੧ | ਤਨਖ਼ਾਹ ਸਬ-ਆਫਿਸ ਤਲਵੰਡੀ ਸਾਬੋ (ਬਠਿੰਡਾ) | ੪੨੪ | ੨੯੫੯੯੦ | ੦ |
| ੨੨ | ਤਨਖ਼ਾਹ ਸਬ-ਆਫਿਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ | ੪੨੮ | ੨੧੬੨੨੪ | ੦ |
| | **ਜਨਰਲ ਲੈਜਰ ਨੰ: ੨** | | | |
| ੨੩ | ਟੈਲੀਫੋਨ ਦਫ਼ਤਰ | ੫੦੬ | ੧੪੯੨੮ | ੧੦੦੬੦੬ |
| ੨੪ | ਟੈਲੀਫੋਨ ਇੰਟਰਨਲ | ੫੧੮ | ੨੭੯੭੩ | ੧੭੭੫੦੨ |
| ੨੫ | ਤਨਖ਼ਾਹ ਜਨਰਲ ਵਿਭਾਗ ਕਲਰਕਾਂ ਤੇ ਸੇਵਾਦਾਰਾਂ | ੫੩੧ | ੧੪੨੪੪੨੪੯ | ੧੧੮੧੬ |

| | | | | |
|---|---|---|---|---|
| ੨੬ | ਤਨਖ਼ਾਹ ਇੰਸਪੈਕਸ਼ਨ ਵਿਭਾਗ | ੫੩੮ | ੪੪੬੯੯੨੧ | ੦ |
| ੨੭ | ਇੰਟਰਨਲ ਆਡਿਟ ਫੀਸ | ੫੪੮ | ੫੦੧੫੦੦ | ੩੭੬੧੨੫੦ |
| ੨੮ | ਤਨਖ਼ਾਹ ਸਟਾਫ਼ ਆਨ ਡੈਪੂਟੇਸ਼ਨ | | | |
| | (ਵਸੂਲਣ ਯੋਗ) | ੫੫੯ | ੫੨੨੯੧ | ੨੦੧੨੭੦ |
| ੨੯ | ਸਫ਼ਰ ਖ਼ਰਚ ਮੁਲਾਜ਼ਮਾਂ | ੬੩੨ | ੪੨੩੯੨੫ | ੦ |
| ੩੦ | ਸਫ਼ਰ ਮੈਂਬਰ ਸਾਹਿਬਾਨ | ੬੯੯ | ੪੭੫੩੨੩ | ੦ |
| ੩੧ | ਵਰਦੀਆਂ ਸੇਵਾਦਾਰਾਂ | ੭੨੮ | ੭੫੬੦੦ | ੩੪੩੯ |
| ੩੨ | ਅਣਦਿੱਤੀ ਤਨਖ਼ਾਹ | ੭੪੨ | ੨੭੧੨੩੩ | ੧੨੦੬੭੪ |
| ੩੩ | ਅਮਾਨਤ ਜਨਰਲ | ੭੪੯ | ੦ | ੨੩੧੨੭ |
| ੩੪ | ਸਹਾਇਤਾ ਮੀਰੀ ਪੀਰੀ ਮੈਡੀਕਲ ਕਾਲਜ | ੭੫੯ | ੫੫੦੦੦੦੦ | ੧੦੦੦੦੦੦ |
| ੩੫ | ਕੈਸ਼ ਹੋਣ ਯੋਗ ਚੈੱਕ | ੭੬੭ | ੩੬੮੦੮੪੯ | ੦ |
| ੩੬ | ਲੈਣ ਦੇਣ ਟਰੱਸਟ ਫੰਡਜ਼ | ੭੭੭ | ੦ | ੫੫੦੦੦੦ |
| ੩੭ | ਕਰਜਾ ਧਰਮ ਪ੍ਰਚਾਰ ਕਮੇਟੀ | ੭੮੩ | ੧੫੦੦੦੦੦੦ | ੦ |
| ੩੮ | ਖ਼ਰਚ ਗੱਡੀਆਂ | ੮੨੯ | ੩੪੯੧੬੧ | ੧੯੦੦੦੦ |
| ੩੯ | ਸਹਾਇਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਚੌਥੀ ਸ਼ਤਾਬਦੀ | | ੦ | ੫੦੦੦੦੦ |
| ੪੦ | ਤਨਖ਼ਾਹ ਅਤੇ ਬਿੱਲ ਸਬ-ਆਫਿਸ ਕੁਰੂਕਸ਼ੇਤਰ | ੯੦੭ | ੨੯੨੩੯੫ | ੦ |
| ੪੧ | ਰੌਸ਼ਨੀ ਦਫ਼ਤਰ | ੯੨੦ | ੨੬੪੦ | ੦ |
| | **ਜਨਰਲ ਲੈਜਰ ਨੰ: ੩** | | | |
| ੪੨ | ਪੇਸ਼ਗੀ ਜਨਰਲ | ੧੦੧੭ | ੬੭੨੮੩੦ | ੯੨੧੨੨੭ |
| ੪੩ | ਸਹਾਇਤਾ ਗਰੀਬ ਬੱਚਿਆਂ ਦੀ ਪੜ੍ਹਾਈ | ੧੦੬੫ | ੧੭੪੦੦੦ | ੦ |
| ੪੪ | ਪੇਸ਼ਗੀ ਤਨਖ਼ਾਹ | ੧੧੬੩ | ੮੭੫੦੦੦ | ੧੦੦੯੬੬੦ |
| | **ਜਨਰਲ ਲੈਜਰ ਨੰ: ੪** | | | |
| ੪੫ | ਬੱਚਤ ਹਿਸਾਬ ਨੰ: ੨੦੧੬੫੭੧੭੯੩੦ | ੧੫੦੪ | ੬੭੨੩੭੮ | ੩੧੦੯੬ |
| ੪੬ | ਸਸਪੈਂਸ ਬੈਂਕ | | ੦ | ੬੪੩ |
| ੪੭ | ਬੱਚਤ ਹਿਸਾਬ ਨੰ:੨੧੨੩ | | | |
| | ਪੰਜਾਬ ਐਂਡ ਸਿੰਧ ਬੈਂਕ | ੧੫੫੦ | ੮੨੭੪੩੦੯.੭੪ | ੬੨੧੧੫੦੬ |
| ੪੮ | ਬੱਚਤ ਹਿਸਾਬ ਨੰ: ੯੪੭੪੯ | | | |
| | ਐਚ.ਡੀ.ਐਫ.ਸੀ. ਬੈਂਕ | ੧੬੦੩ | ੧੬੫੩੦੧੬੦ | ੧੯੪੧੬੯੮੫ |
| ੪੯ | ਬੱਚਤ ਹਿਸਾਬ ਨੰਬਰ ੫੭੪੪ | | | |
| | ਪੰਜਾਬ ਨੈਸ਼ਨਲ ਬੈਂਕ | ੧੬੨੬ | ੨੫੯੫੭੭੪.੪ | ੩੨੭੦੦੨ |
| ੫੦ | ਬੱਚਤ ਹਿਸਾਬ ਨੰ: ੬੫੦੨੨੧੬੭੦੭੫ | | | |
| | ਸਟੇਟ ਬੈਂਕ | ੧੬੬੬ | ੧੨੧੧੯੩੭੩ | ੧੭੪੨੦੭੭੭.੯ |

| | | | | |
|---|---|---|---|---|
| ੫੧ | ਬੱਚਤ ਹਿਸਾਬ ਨੰ. ੦੧੧੨੭੫ | ੧੬੯੦ | ੩੧੧੮੧੫੫ | ੩੦੯੮੮ |
| ੫੨ | ਬੱਚਤ ਹਿਸਾਬ ਨੰ: ੪੬੧੨ ਬੈਂਕ ਆਫ ਇੰਡੀਆ | ੧੭੦੧ | ੧੦੭੧੪ | ੦ |
| ੫੩ | ਬੱਚਤ ਹਿਸਾਬ ਨੰ: ੪੮੭੮੭ ਇੰਡੋਸਿੰਡ ਬੈਂਕ | ੧੭੦੫ | ੩੦੨੩ | ੧੮੮੬੭੦.੭੪ |
| ੫੪ | ਸੂਦ ਬੈਂਕਾਂ ਤੋਂ (ਜਨਰਲ) | ੧੭੫੦ | ੦ | ੩੧੭੩੭੬ |
| ੫੫ | ਇੰਨਕਮ ਟੈਕਸ (ਫਰਮਾਂ) | ੧੯੬੪ | ੫੬੯੮੯ | ੫੬੮੮੦ |
| ੫੬ | ਇੰਨਕਮ ਟੈਕਸ (ਮੁਲਾਜ਼ਮਾਂ) | ੧੯੫੫ | ੫੬੭੬੦੦ | ੫੭੫੪੦੦ |
| ੫੭ | ਐਸ.ਜੀ.ਐਸ.ਟੀ. (ਫਰਮਾਂ) | ੧੮੬੭ | ੧੨੦੭੯ | ੦ |
| ੫੮ | ਆਈ.ਜੀ.ਐਸ.ਟੀ. (ਫਰਮਾਂ) | ੧੮੬੯ | ੧੨੦੭੯ | ੦ |
| | ਜੋੜ :- | | ੯੪੪੮੮੬੯੪.੦੪ | ੯੪੩੬੯੬੭੭.੦੪ |
| | ਹੱਥ ਦੀ ਬਾਕੀ :- | | ੧੮੯੬੦੯ | ੩੦੮੬੨੬ |
| | ਕੁੱਲ ਜੋੜ :- | | ੯੪੬੭੮੩੦੩.੦੪ | ੯੪੬੭੮੩੦੩.੦੪ |

ਸਹੀ/-
ਚੀਫ਼ ਅਕਾਊਂਟੈਂਟ,

ਸਹੀ/-
ਮੀਤ/ਐਡੀ: ਸਕੱਤਰ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਟਰੱਸਟ ਫੰਡਜ਼ ਚਿੱਠਾ ਆਮਦਨ/ਖ਼ਰਚ ਮਹੀਨਾ ਮਾਰਚ ੨੦੧੯

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| | **ਜਨਰਲ ਲੈਜਰ ਨੰ: ੧** | | | |
| | **ਸਿੱਖ ਇਤਿਹਾਸ ਖੋਜ ਫੰਡ** | | | |
| ੧ | ਵਸੂਲੀ ਦਫਾ ੮੫ ਦੇ ਗੁ:ਸਾਹਿਬਾਨ ਤੋਂ | ੫ | | ੩੫੧੦੦੦ |
| ੨ | ਮਿਆਦੀ ਹਿਸਾਬ | ੧੨ | ੧੫੦੦੦੦੦੦ | ੧੦੦੦੦੦੦੦ |
| ੩ | ਸੂਦ | ੧੩ | | ੬੪੧੮੯੭ |
| ੪ | ਗ੍ਰੈਚੁਇਟੀ ਤੇ ਛੁਟੀਆਂ ਦਾ ਫੰਡ | ੧੬ | ੬੦੦੦੦੦ | |
| ੫ | ਵਿਕਰੀ ਪੁਸਤਕਾਂ | ੧੮ | | ੨੫੨੭੯੨ |
| ੬ | ਤਨਖ਼ਾਹ ਤੇ ਕਮਿਸ਼ਨ | ੨੩ | ੬੧੬੯੩੪ | |
| ੭ | ਸਮਾਨ ਤੇ ਫਰਨੀਚਰ | ੨੭ | | ੩੦੬੦ |
| ੮ | ਕੰਪਿਊਟਰ | ੫੩ | ੧੦੯੭੩ | |
| ੯ | ਪੁਸਤਕਾਂ ਅਖ਼ਬਾਰਾਂ ਤੇ ਰਸਾਲੇ | ੩੭ | ੧੦੯੦੭ | |
| ੧੦ | ਬੀਮਾ | ੩੪ | ੨੦੦੦੦੦ | |
| ੧੧ | ਸਿੱਖ ਰੈਫਰੈਂਸ ਲਾਇਬ੍ਰੇਰੀ ਲਈ ਨਵੀਆਂ ਤੇ ਪੁਰਾਤਨ ਪੁਸਤਕਾਂ ਦੀ ਪ੍ਰਾਪਤੀ | ੪੧ | ੧੧੪੯੩ | |
| ੧੨ | ਸਫ਼ਰ ਖ਼ਰਚ ਫੁਟਕਲ | ੪੫ | ੨੯੬੪੫ | |
| ੧੩ | ਕਾਰ ਖ਼ਰਚ ਸਿੱਖ ਇਤਿਹਾਸ | ੪੮ | ੪੯੦੦ | |
| ੧੪ | ਟੈਲੀਫੋਨ | ੫੦ | ੧੭੬੫ | |
| | **ਗੁ:ਤੇ ਗੁ:ਲਿਟਰੇਚਰ ਫੰਡ** | | | |
| ੧੫ | ਵਸੂਲੀ ਦਫਾ ੮੫ ਦੇ ਗੁਰਦੁਆਰਾ ਸਹਿਬਾਨ ਤੋਂ | ੬੧ | | ੩੮੦੭੦੦੦ |
| ੧੬ | ਵਿਕਰੀ ਪੁਸਤਕਾਂ ਤੇ ਭੇਟਾ ਸ੍ਰੀ ਪਾਵਨ ਸਰੂਪ | ੭੧ | ੨੫੨੭੯੨ | ੩੯੫੭੭੫੪ |
| ੧੭ | ਵਸੂਲਣ ਯੋਗ ਬਿੱਲ ਦੀਆਂ ਰਕਮਾਂ ਗੁਰਬਾਣੀ ਤੇ ਗੁ:ਲਿਟਰੇਚਰ | ੧੦੨ | ੩੮੩੧੮੨੩ | ੨੨੩੩੬੦੭ |
| ੧੮ | ਗ੍ਰੈਚੁਇਟੀ ਤੇ ਛੁੱਟੀਆਂ ਦਾ ਫੰਡ | ੧੦੫ | ੨੩੦੦੦੦੦ | |
| ੧੯ | ਬੀਮਾ | ੧੬੮ | ੨੩੦੦੦੦ | |
| ੨੦ | ਚੜ੍ਹਤ ਪ੍ਰੇਮ ਭੇਟਾ ਸ੍ਰੀ ਗੁਰੂ ਗ੍ਰੰਥ ਸਾਹਿਬ | ੧੦੬ | | ੨੫੯੬੬ |
| ੨੧ | ਮਿਆਦੀ ਹਿਸਾਬ | ੧੦੮ | ੨੦੦੦੦੦੦੦੦ | ੧੭੫੧੨੫੪੫੬ |
| ੨੨ | ਸੂਦ | ੧੧੧ | | ੧੧੭੬੭੨੦੧ |

| | | | | |
|---|---|---|---|---|
| ੨੩ | ਤਨਖ਼ਾਹ ਤੇ ਕਮਿਸ਼ਨ | ੧੧੫ | ੬੪੪੧੫੬ | |
| ੨੪ | ਛਪਾਈ ਗੁ:ਤੇ ਗੁ:ਲਿਟ:ਪਦਛੇਦ ਬੀੜ | | | |
| | ਪੁਰਾਤਨ ਇਤਿਹਾਸ ਗ੍ਰੰਥ | ੧੪੧ | ੬੦੫੪੩੨ | |
| ੨੫ | ਕਾਗਜ਼ | ੧੨੧ | ੧੬੪੮੩੩੯ | |
| ੨੬ | ਜਿਲਦਬੰਦੀ | ੧੩੬ | ੧੨੮੧੮੮੪ | ੧੨੫੧੧੦ |
| ੨੭ | ਤਨਖ਼ਾਹ ਜਿਲਦਬੰਦੀ ਵਿਭਾਗ | ੧੪੬ | ੨੪੦੪੪੮ | |
| ੨੮ | ਦਰਸ਼ਨ ਭੇਟਾ | ੧੫੬ | ੭੨੨੦੦ | |
| ੨੯ | ਫੁਟਕਲ ਤੇ ਗੱਡੀ ਸ੍ਰੀ ਪਾਵਨ ਸਰੂਪ | ੧੬੨ | ੪੯੦੩੨ | ੩੫੨੫੯ |
| ੩੦ | ਸਫ਼ਰ ਖ਼ਰਚ | ੧੭੫ | ੨੪੬੦ | |
| | **ਧਰਮ ਅਰਥ ਅਤੇ ਪੰਥਕ ਭਲਾਈ ਫੰਡ** | | | |
| ੩੧ | ਵਸੂਲੀ ਦਫਾ ੮੫ ਦੇ ਗੁਰਦੁਆਰਾ ਸਹਿਬਾਨ ਤੋਂ | ੨੯੧ | | ੩੨੩੦੦੦ |
| ੩੨ | ਵਸੂਲੀ ਦਫਾ ੮੫ ਦੇ ਗੁਰਦੁਆਰਾ ਸਹਿਬਾਨ ਤੋਂ | | | |
| | (ਪੰਥਕ ਭਲਾਈ ਫੰਡ) | ੩੦੪ | | ੨੯੯੦੦੦ |
| ੩੩ | ਮਿਆਦੀ ਹਿਸਾਬ | ੩੦੩ | ੬੦੦੦੦੦੦ | ੪੫੦੦੦੦੦ |
| ੩੪ | ਸੂਦ | ੩੦੨ | | ੩੨੯੦੬੧੩ |
| ੩੫ | ਫੁਟਕਲ ਆਮਦਨ ਸੰਗਤਾਂ ਪਾਸੋਂ | ੩੩੧ | | ੧੯੬੮੪੧੭.੭੨ |
| ੩੬ | ਪੰਥਕ ਭਲਾਈ ਫੰਡ (ਖ਼ਰਚ) | ੩੩੪ | ੧੫੭੫੦ | |
| ੩੭ | ਧਰਮ ਅਰਥ ਫੰਡ (ਖ਼ਰਚ) | ੩੯੧ | ੩੮੨੪੦੦੦ | ੫੦੦੦੦ |
| ੩੮ | ਸਫ਼ਰ ਖ਼ਰਚ | ੩੦੭ | ੮੧੮੦ | |
| | **ਜਨਰਲ ਟ੍ਰਸਟ ਫੰਡ** | | | |
| ੩੯ | ਮਿਆਦੀ ਹਿਸਾਬ | ੨੧੩ | ੫੦੩੯੫੧੧ | ੪੭੩੫੫੩੮ |
| ੪੦ | ਬੱਚਤ ਹਿਸਾਬ ਨੰ:੩੨੪੧੪ ਪੰਜਾਬ ਨੈਸ਼ਨਲ ਬੈਂਕ | ੨੧੧ | ੨੯ | |
| ੪੧ | ਸੂਦ ਤੇ ਫੁਟਕਲ ਆਮਦਨ | ੨੧੪ | | ੩੦੪੦੦੨ |
| | **ਦਸਤਕਾਰੀ ਫੰਡ** | | | |
| ੪੨ | ਬੱਚਤ ਹਿਸਾਬ ਨੰ:੩੨੪੩੨ ਪੰਜਾਬ ਨੈਸ਼ਨਲ ਬੈਂਕ | ੨੧੫ | ੨੨ | |
| ੪੩ | ਸੂਦ | ੨੧੭ | | ੨੨ |
| | **ਯਾਤਰਾ ਗੁ: ਸਾਹਿਬਾਨ ਪਾਕਿਸਤਾਨ** | | | |
| ੪੪ | ਵੀਜ਼ਾ ਫੀਸ | ੨੪੯ | | ੧੫੬੯੦੦ |
| ੪੫ | ਬੱਚਤ ਹਿਸਾਬ ੩੨੩੮੦ ਪੰਜਾਬ ਨੈਸ਼ਨਲ ਬੈਂਕ | ੨੭੯ | ੭੪ | |
| ੪੬ | ਬੱਚਤ ਹਿਸਾਬ ੩੨੪੦੫ ਪੰਜਾਬ ਨੈਸ਼ਨਲ ਬੈਂਕ | ੨੮੦ | ੬੦ | |
| ੪੭ | ਬੀਮਾ | ੨੮੫ | ੬੦੦੦੦ | |

| | | | | |
|---|---|---|---|---|
| ੪੮ | ਸਫ਼ਰ ਖ਼ਰਚ, ਕਾਰ ਖ਼ਰਚ ਗੁ: ਸਾਹਿਬਾਨ | ੨੭੩ | ੩੦੩੯੭ | |
| ੪੯ | ਸੂਦ | ੨੮੪ | | ੧੩੪ |
| | **ਭਾਈਚਾਰਕ ਸੁਧਾਰ ਫੰਡ** | | | |
| ੫੦ | ਵਸੂਲੀ ਦਫ਼ਾ ੮੫ ਦੇ ਗੁਰਦੁਆਰਾ ਸਹਿਬਾਨ ਤੋਂ | ੧੮੪ | | ੧੪੯੦੦੦ |
| ੫੧ | ਬੱਚਤ ਹਿਸਾਬ ਨੰ:੩੨੩੭੧ ਪੰਜਾਬ ਨੈਸ਼ਨਲ ਬੈਂਕ | ੧੮੭ | ੮੩ | |
| ੫੨ | ਮਿਆਦੀ ਹਿਸਾਬ | ੧੯੦ | ੬੦੦੦੦੦੦ | ੪੬੦੦੦੦੦ |
| ੫੩ | ਸੂਦ | ੧੮੮ | | ੨੯੫੨੮੦੯ |
| ੫੪ | ਤਨਖ਼ਾਹ ਸਟਾਫ਼ ਆਦਿ | ੧੯੩ | ੨੭੫੭੦੦ | |
| ੫੫ | ਬੀਮਾ | ੧੯੧ | ੧੦੦੦੦੦ | |
| | **ਸਸਪੈਂਸ ਗੁ:ਪਾਕਿਸਤਾਨ** | | | |
| ੫੬ | ਬਚਤ ਹਿਸਾਬ ਨੰ:੩੨੩੯੯ ਪੰਜਾਬ ਨੈਸ਼ਨਲ ਬੈਂਕ | ੧੯੬ | ੩੩ | |
| ੫੭ | ਸੂਦ | ੧੯੯ | | ੩੩ |
| | **ਜਨਰਲ ਪ੍ਰੌ:ਫੰਡ** | | | |
| ੫੮ | ਸੂਦ ਤੇ ਆਮਦਨ | ੨੦੭ | | ੭੪੮੧੫੪ |
| ੫੯ | ਮਿਆਦੀ ਹਿਸਾਬ | ੨੦੨ | ੭੩੨੭੩੧ | ੬੮੮੫੩੪ |
| ੬੦ | ਬੱਚਤ ਹਿਸਾਬ ਨੰ:S ੧੧੫੭੯ (੬੩੮੨) | | | |
| | ਸੈਂਟਰਲ ਕੋ ਅਪ: ਬੈਂਕ | ੨੦੫ | ੯੭੬੫ | ੭੫੦੦ |
| | **ਬਾਬਾ ਮੰਗਲ ਸਿੰਘ ਟਰੱਸਟ ਫੰਡ** | | | |
| ੬੧ | ਮਿਆਦੀ ਹਿਸਾਬ | ੨੨੨ | ੭੧੧੮੩੧ | ੬੬੮੮੯੫ |
| ੬੨ | ਸੂਦ ਪਿਛਲੀ ਬੱਚਤ ਵਿੱਚੋਂ ਤੇ ਜੋੜ | ੨੨੩ | | ੪੨੯੩੬ |
| | **ਸੁੰਦਰ ਸਿੰਘ ਮਨਚੰਦਾ ਟਰੱਸਟ ਫੰਡਜ਼** | | | |
| ੬੩ | ਬਚਤ ਹਿਸਾਬ ਨੰ: ੬੪੦੮ | | | |
| | ਸੈਂਟਰਲ ਕੋ-ਅਪਰੇਟਿਵ ਬੈਂਕ | ੨੧੯ | ੪੫ | |
| ੬੪ | ਮਿਆਦੀ ਹਿਸਾਬ | ੨੨੦ | ੧੬੦੦੭੨ | ੧੫੦੪੧੭ |
| ੬੫ | ਸੂਦ ਪਿਛਲੀ ਬੱਚਤ ਵਿੱਚੋਂ ਤੇ ਜੋੜ | ੨੨੧ | | ੯੭੦੦ |
| | **ਜੈ ਸਿੰਘ ਖੋਸਲਾ ਟਰਸਟ ਫੰਡਜ਼** | | | |
| ੬੬ | ਸੂਦ ਪਿਛਲੀ ਬੱਚਤ ਵਿੱਚੋਂ ਤੇ ਜੋੜ | ੨੨੫ | | ੨੧ |
| ੬੭ | ਬੱਚਤ ਹਿਸਾਬ ਨੰ: ੩੦੯੩੮- | | | |
| | ਪੰਜਾਬ ਐਂਡ ਸਿੰਧ ਬੈਂਕ | ੨੨੭ | ੨੧ | |
| | **ਸ੍ਰ:ਬਲਵੰਤ ਸਿੰਘ ਨਲੂਆ ਟਰੱਸਟ ਫੰਡ** | | | |
| ੬੮ | ਸੂਦ ਪਿਛਲੀ ਬੱਚਤ ਵਿੱਚੋਂ ਤੇ ਜੋੜ | ੨੨੮ | | ੫੯੩੪ |

| | | | | |
|---|---|---|---|---|
| ੬੯ | ਬੱਚਤ ਹਿਸਾਬ ਨੰ: ੩੨੪੭੭ P.S.B., | | | |
| | ਹਾਲ ਬਜ਼ਾਰ | ੨੩੦ | ੮੩ | |
| ੭੦ | ਮਿਆਦੀ ਹਿਸਾਬ | ੨੩੧ | ੯੬੯੯੭ | ੯੧੧੪੬ |
| | **ਗਿਆਨੀ ਆਤਮਾ ਸਿੰਘ ਟਰੱਸਟ ਫੰਡ** | | | |
| ੭੧ | ਬੱਚਤ ਹਿਸਾਬ ਨੰ: ੧੧੦੩੨, P.S.B. | ੨੩੨ | ੧੭ | |
| ੭੨ | ਮਿਆਦੀ ਹਿਸਾਬ | ੨੩੩ | ੧੬੨੬੪ | ੧੫੨੮੩ |
| ੭੩ | ਸੂਦ ਤੇ ਜੋੜ | ੨੩੪ | | ੯੯੮ |
| | **ਮਾਈ ਖੁਸ਼ਹਾਲ ਕੌਰ ਟਰੱਸਟ ਫੰਡ** | | | |
| ੭੪ | ਬੱਚਤ ਹਿਸਾਬ ਨੰ: ੩੪੭੭੬/੨੦ | ੨੩੬ | ੧੪ | |
| ੭੫ | ਮਿਆਦੀ ਹਿਸਾਬ | ੨੩੭ | ੬੨੯੯੪ | ੫੯੧੯੪ |
| ੭੬ | ਸੂਦ ਤੇ ਜੋੜ | ੨੩੮ | | ੩੮੧੪ |
| | **ਸਵ:ਸ੍ਰ:ਹਰਬੰਸ ਸਿੰਘ ਤੇ ਸਰਦਾਰਨੀ ਹਰਚਰਨ ਕੌਰ ਟਰਸਟ ਫੰਡਜ਼** | | | |
| ੭੭ | ਬੱਚਤ ਹਿਸਾਬ ਨੰ: ੧੧੦੩੩ PSB.ਹਾਲ ਬਜ਼ਾਰ | ੨੩੯ | ੨੭ | |
| ੭੮ | ਮਿਆਦੀ ਹਿਸਾਬ | ੨੪੦ | ੩੫੩੨੪੭ | ੩੩੧੯੪੦ |
| ੭੯ | ਸੂਦ ਤੇ ਜੋੜ | ੨੪੧ | | ੨੧੩੩੪ |
| | **ਸਵ:ਮਾਸਟਰ ਦਲਜੀਤ ਸਿੰਘ ਇੰ:ਫਲਾਇੰਗ ਸਕੁਐਡ ਟਰਸਟ ਫੰਡ** | | | |
| ੮੦ | ਸੂਦ ਤੇ ਆਮਦਨ | ੨੪੬ | | ੨੭ |
| ੮੧ | ਬੱਚਤ ਹਿਸਾਬ ਨੰ: ੬੯੪੦ ਪੰਜਾਬ ਨੈਸ਼ਨਲ ਬੈਂਕ | ੨੪੫ | ੨੭ | |
| | **ਜਨਰਲ ਲੈਜਰ ਨੰ: ੨** | | | |
| | **ਅਮਾਨਤਾਂ** | | | |
| ੮੨ | ਅਮਾਨਤ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ | ੫੦੮ | | ੧੦੦੭੩੭੫ |
| ੮੩ | ਅਮਾਨਤ ਗੁਰਦਵਾਰੇ | ੫੫੧ | ੨੭੯੬੬੫ | ੩੮੭੩੮੫੪ |
| ੮੪ | ਅਮਾਨਤ ਮੁਲਾਜ਼ਮਾਂ ਤੇ ਜਨਰਲ | ੫੩੬ | ੧੯੭੧੫੧ | ੨੭੨੧੧੭ |
| ੮੫ | ਅਮਾਨਤ ਐਲ.ਆਈ.ਸੀ. | ੫੪੬ | | ੨੯੦੯ |
| ੮੬ | ਅਮਾਨਤ ਕਲਰਕਾਂ/ਸੇਵਾਦਾਰਾਂ (ਭਲਾਈ ਫੰਡ) | ੫੬੩ | ੨੪੭੨੯੦ | ੨੩੩੯੫੩ |
| ੮੭ | ਲੈਣ ਦੇਣ ਜਨਰਲ ਬੋਰਡ ਫੰਡ | ੯੦੭ | ੬੨੮੧੩ | ੪੬੮੨੧ |
| ੮੮ | ਲੈਣ ਦੇਣ ਵਿਦਿਆ ਫੰਡ | ੯੧੧ | ੬੦੦੦੬੫ | ੬੧੬੦੪੦ |
| ੮੯ | ਸੇਫ ਅਕਾਊਂਟ ਟਰੱਸਟ | ੫੯੫ | ੫੪੫੮੯੯ | |
| ੯੦ | ਕੈਸ਼ ਹੋਣ ਯੋਗ ਚੈੱਕ ਜਾਂ ਡਰਾਫਟ | ੬੧੫ | | ੨੯੮੧੩੧੮ |
| ੯੧ | ਅਣਦਿੱਤੀ ਤਨਖ਼ਾਹ | ੫੭੭ | | ੭੫੩ |
| ੯੨ | ਅਣਦਿੱਤੀ ਬਿੱਲ | ੯੨੪ | | ੧੯੦੧੩੪ |
| ੯੩ | ਖ਼ਰਚ ਦਫ਼ਤਰ | ੬੧੬ | ੨੮੯੫੩੭੫ | ੨੩੨੦੯੯੦ |

| | | | | |
|---|---|---|---|---|
| ੯੪ | ਵਸੂਲਣਯੋਗ ਤਨਖ਼ਾਹ ਅਤੇ ਰਕਮਾਂ | ੯੧੯ | ੮੬੭੦੦ | |
| ੯੫ | ਮਿਆਦੀ ਹਿਸਾਬ ਅਮਾਨਤਾਂ | ੫੯੧ | ੪੧੫੮੯੧੮੧ | ੩੯੧੩੪੧੦੫ |
| | **ਜਮਾਨਤਾਂ** | | | |
| ੯੬ | ਜਮਾਨਤ ਮੁਲਾਜ਼ਮਾਂ | ੮੨੫ | ੫੩੦੦੦ | ੩੨੫੦੦ |
| ੯੭ | ਮਿਆਦੀ ਹਿਸਾਬ ਜਮਾਨਤਾਂ | ੮੪੬ | ੨੫੬੦੦੦੦ | ੨੬੦੦੪੫੯.੩੯ |
| ੯੮ | ਸੂਦ ਜਮਾਨਤਾਂ | ੮੬੦ | ੬੯੭੭੦.੩੪ | ੧੨੬੦੭੯ |
| ੯੮ | ਜਮਾਨਤ ਠੇਕੇਦਾਰਾਂ | ੮੬੯ | ੩੬੬੦੦ | ੨੦੦੩੮੧੧ |
| ੧੦੦ | ਮਿਆਦੀ ਹਿਸਾਬ ਠੇਕੇਦਾਰਾਂ | ੮੭੫ | ੨੭੮੦੦੦੦੦ | ੨੮੫੦੦੦੦੦ |
| ੧੦੧ | ਪੇਸ਼ਗੀ ਜਨਰਲ | ੭੩੧ | ੬੧੮੩੯੬੦ | ੩੦੭੭੦੪੪੪ |
| ੧੦੨ | ਪੇਸ਼ਗੀ ਤਨਖਾਹ | ੭੭੯ | ੮੨੩੩੨ | ੧੪੯੫੦੯ |
| ੧੦੩ | ਪੇਸ਼ਗੀ ਬੀਮਾ | ੮੦੦ | ੧੧੯੮੬੩੨ | ੯੪੫੮੫੯ |
| | **ਸ਼੍ਰੋਮਣੀ ਗੁ: ਪ੍ਰ: ਕਮੇਟੀ, ਧਰਮ ਪ੍ਰਚਾਰ ਕਮੇਟੀ, ਸੈਕਸ਼ਨ ੮੫ ਦੇ ਗੁ: ਸਾਹਿਬਾਨ ਦਾ ਗ੍ਰੈਚੁਇਟੀ ਅਤੇ ਛੁੱਟੀਆਂ ਦਾ ਫੰਡ** | | | |
| ੧੦੪ | ਵਸੂਲੀ ਦਫ਼ਾ-੮੫ ਗੁ: ਸਾਹਿਬਾਨ ਤੋਂ ਗ੍ਰੈਚੁਇਟੀ ਤੇ ਤਨਖ਼ਾਹ ਰਿਆਇਤੀ ਛੁੱਟੀਆਂ ਦਾ ਫੰਡ | ੬੩੦ | | ੬੮੫੭੧੦੬ |
| ੧੦੫ | ਗ੍ਰੈਚੁਇਟੀ ਤੇ ਛੁੱਟੀਆਂ ਦਾ ਸੇਵਾਫਲ ਮੁਲਾਜ਼ਮਾਂ | ੯੨੭ | ੧੧੦੦੧੩੨੯ | |
| ੧੦੬ | ਮਿਆਦੀ ਹਿਸਾਬ ਗ੍ਰੈਚੁਇਟੀ ਫੰਡ | ੬੬੨, ੭੬੦ | ੧੫੮੦੦੦੦੦੦ | ੧੪੯੦੦੦੦੦੦ |
| ੧੦੭ | ਸੂਦ ਗ੍ਰੈਚੁਇਟੀ ਫੰਡ | ੬੬੪ | | ੯੩੧੯੫੫੮.੯੪ |
| ੧੦੮ | ਮਿਆਦੀ ਹਿਸਾਬ ਜਨਰਲ ਡਿਪਾਜਟ ਜਮਾਨਤ ਮੁਲਾਜ਼ਮਾਂ | ੮੮੫ | ੬੩੬੨੯੯.੩੯ | ੬੮੪੦ |
| ੧੦੯ | ਟੈਕਸ ਡਿਡੈਕਸ਼ਨ ਐਟ ਸੋਰਸ (ਠੇਕੇਦਾਰਾਂ) | ੯੨੦ | ੧੮੨੨ | ੨੪੩੪ |
| ੧੧੦ | ਮਿਆਦੀ ਹਿਸਾਬ ਜਨਰਲ ਡਿਪਾਜਟ ਪ੍ਰੌਵੀਡੈਂਟ ਫੰਡ | ੮੮੧ | ੧੫੮੫੧੪੫.੭੬ | ੬੭੦੭੬੪੫.੩੭ |
| | **ਜਨਰਲ ਲੈਜਰ ਨੰ: ੩** | | | |
| | **ਕੁਦਰਤੀ ਆਫਤਾਂ ਤੇ ਹੜ੍ਹ ਪੀੜ੍ਹਤ ਫੰਡ/ ਕੈਂਸਰ ਰਲੀਫ ਫੰਡ** | | | |
| ੧੧੧ | ਵਸੂਲੀ ਦਫਾ ੮੫ ਦੇ ਗੁ:ਸਾਹਿਬਾਨ ਤੋਂ | ੧੦੫੬ | | ੫੮੪੦੦੦ |
| ੧੧੨ | ਮੁਲਾਜ਼ਮਾਂ ਪਾਸੋਂ ਸਹਾਇਤਾ | ੧੦੮੬ | | ੫੭੨੮੭੪ |
| ੧੧੩ | ਮਿਆਦੀ ਹਿਸਾਬ ਕੁਦਰਤੀ ਆਫਤਾਂ | ੧੨੭੯ | ੬੦੦੦੦੦੦੦ | ੪੨੦੦੦੦੦੦ |
| ੧੧੪ | ਸੂਦ | ੧੧੦੯ | | ੪੪੨੦੬੮੬.੫੧ |
| ੧੧੫ | ਸੰਗਤਾਂ ਪਾਸੋਂ ਸਹਾਇਤਾ | ੧੦੬੪ | | ੩੨੭੮੭ |
| ੧੧੬ | ਸਫ਼ਰ ਖ਼ਰਚ | ੧੨੭੫ | ੧੨੧੭੦ | |

| | | | |
|---|---|---|---|
| ੧੧੭ ਖ਼ਰਚ ਕੁਦਰਤੀ ਆਫਤਾਂ | ੧੨੮੫ | ੪੦੦੦੦੦ | |
| ੧੧੮ ਬੀਮਾ | ੧੦੨੯ | ੭੦੦੦੦ | |
| ੧੧੯ ਮਿਆਦੀ ਹਿਸਾਬ ਕੈਂਸਰ ਰਲੀਫ ਫੰਡ | ੧੨੭੯ | ੨੮੮੫੩੦੯੮ | ੨੦੦੦੦੦੦੦ |
| ੧੨੦ ਖ਼ਰਚ ਕੈਂਸਰ ਰਲੀਫ ਫੰਡ | ੧੨੪੪ | ੧੮੯੬੦੦੦੦ | ੧੦੫੦੦੦੦ |
| ੧੨੧ ਤਨਖ਼ਾਹ ਸਟਾਫ ਆਦਿ | ੧੧੧੨ | ੨੧੪੩੫੦ | |
| **ਸ਼ਹੀਦੀ ਫੰਡ** | | | |
| ੧੨੨ ਵਸੂਲੀ ਦਫਾ ੮੫ ਦੇ ਗੁ:ਸਾਹਿਬਾਨ ਤੋਂ | ੧੦੦੯ | | ੩੦੦੭੦੦੦ |
| ੧੨੩ ਸਪੈਸ਼ਲ ਕੋਰਟਾਂ ਦੇ ਕੇਸਾਂ ਦੀ ਪੈਰਵੀ ਲਈ | ੧੦੧੪ | ੧੦੩੦੩ | |
| ੧੨੪ ਸੂਦ (ਸ਼ਹੀਦੀ ਫੰਡ) | ੧੦੨੦ | | ੫੩੩੧੧੯੩ |
| ੧੨੫ ਮਿਆਦੀ ਹਿਸਾਬ (ਸ਼ਹੀਦੀ ਫੰਡ) | ੧੦੧੯ | ੧੦੦੦੦੦੦੦੦ | ੮੩੦੦੦੦੦ |
| ੧੨੬ ਸੂਦ (ਰਲੀਫ ਫੰਡ) | ੧੦੩੭ | | ੧੮੪੮ |
| **ਜਨਰਲ ਲੈਜਰ ਨੰ: ੪** | | | |
| ੧੨੭ ਬੱਚਤ ਹਿਸਾਬ ਨੰ:੨੧੨੨ | | | |
| ਪੰਜਾਬ ਐਂਡ ਸਿੰਧ ਬੈਂਕ ਨਿਵਾਸ | ੧੯੧੩ | ੧੩੭੧੨੫੩੫.੦੦ | ੩੫੩੫੫੬੦੭.੩੪ |
| ੧੨੮ ਬੱਚਤ ਹਿਸਾਬ ਨੰ:੧੩੧੩੧੦੦੦੦੯੪੬੭੦ | | | |
| ਐਚ. ਡੀ. ਐਫ. ਸੀ. ਬੈਂਕ ਗੋਲਡਨ ਟੈਂਪਲ | ੧੫੭੩ | ੯੯੮੦੫੩੬੨੧.੦੦ | ੧੦੦੨੪੮੮੧੮੦ |
| ੧੨੯ ਬੱਚਤ ਹਿਸਾਬ ਨੰ: ੩੦੩੫੮ | | | |
| (ਪੀ. ਐਸ. ਬੀ. ਹਾਲ ਬਾਜ਼ਾਰ) | ੧੫੮੫ | ੪੦੯੪.੦੦ | |
| ੧੩੦ ਬੱਚਤ ਹਿਸਾਬ ਨੰ:੨ | | | |
| ਪੰਜਾਬ ਐਂਡ ਸਿੰਧ ਬੈਂਕ ਨਿਵਾਸ | ੧੮੪੯ | ੧੪੯੯੭੯੧੨.੩੪ | ੩੩੨੮੦੪੧੮ |
| ੧੩੧ ਆਨ ਲਾਈਨ ਡੋਨੇਸ਼ਨ | | | |
| ੦੨੬੩੧੭੭੦੦੦੦੦੧੩ | ੧੭੦੨ | ੨੭੯੨੬੩੦.੭੨ | ੧੫੨੨੫੧੨੯ |
| ੧੩੨ ਬੱਚਤ ਹਿਸਾਬ ਨੰ: ੬੫੦੨੦੭੨੧੭੨੦ | | | |
| ਸਟੇਟ ਬੈਂਕ ਆਫ ਇੰਡੀਆ | | | |
| ਜੱਲ੍ਹਿਆਂ ਵਾਲਾ ਬਾਗ, ਅੰਮ੍ਰਿਤਸਰ | ੧੯੫੩ | ੯੮੯੮੩੮੮.੦੦ | ੨੮੨੯੨੭੧੪ |
| ੧੩੩ ਬੱਚਤ ਹਿਸਾਬ ਟੂ ਇੰਨ ਵਨ ਨੰ:C.L.S.B. | | | |
| ੦੧/੦੧੦੦੬੯ ਕਾਰਪੋਰੇਸ਼ਨ ਬੈਂਕ | | | |
| ਲਾਰੈਂਸ ਰੋਡ (੫੨੦੧੪੧੦੦੧੨੦੦੧੭੪) | ੧੫੯੩ | ੭੬੨੭੩੮੭.੦੦ | |
| ੧੩੪ ਬੱਚਤ ਹਿਸਾਬ ਨੰ: ੨੦੧੫੧੭੬੮ ਸਿੰਡੀਕੇਟ ਬੈਂਕ | | | |
| ਕੋਰਟ ਰੋਡ ਅੰਮ੍ਰਿਤਸਰ | ੧੬੩੭ | ੨੫੪੯.੫੧ | |
| ੧੩੫ ਬੱਚਤ ਹਿਸਾਬ ਨੰ: ੧੭੪੭੭(੬੫੭੫੬੭੭੫) | | | |

| | | | | |
|---|---|---|---|---|
| | ਅਲਾਹਾਬਾਦ ਬੈਂਕ ਕਟੜਾ ਆਹਲੂਵਾਲੀਆ | ੧੬੮੩ | ੮੧੬੯.00 | |
| ੧੩੬ | ਬੱਚਤ ਹਿਸਾਬ ਨੰ:੩੨੪੪੧ | | | |
| | ਪੰਜਾਬ ਨੈਸ਼ਨਲ ਬੈਂਕ | ੧੭੮੯ | ੩੭੬੮੭੨0.00 | ੧੭੧੩੭੪੪੪ |
| ੧੩੭ | ਬੱਚਤ ਹਿਸਾਬ ਨੰ:੩੨੪੨੩ | | | |
| | ਪੰਜਾਬ ਨੈਸ਼ਨਲ ਬੈਂਕ | ੧੯੬੭ | ੬੬੨੧੭੧੬.00 | ੧੨੫੯੨੨0੩.0੬ |
| ੧੩੮ | ਬੱਚਤ ਹਿਸਾਬ ਨੰ: 00੧੨੨ | | | |
| | ਯੂਨੀਅਨ ਬੈਂਕ ਆਫ ਇੰਡੀਆ, ਚੌਂਕ ਫੁਵਾਰਾ | ੧੬੩੪ | ੯੩੨੨੩.00 | |
| ੧੩੯ | ਬੱਚਤ ਹਿਸਾਬ ਨੰ: ੧੪੭੪੬/੨੧ ਹਾਲ ਬਜ਼ਾਰ | ੧0੨੧ | ੩੪੪੮.00 | |
| ੧੪0 | ਬੱਚਤ ਹਿਸਾਬ ਨੰ:੧੪੮0੯/੨੧ | | | |
| | P.S.B. ਹਾਲ ਬਾਜ਼ਾਰ | ੧0੩੮ | ੧੮੪੮.00 | |
| | **ਪੌਵੀਡੈਂਟ ਫੰਡ** | | | |
| ੧੪੧ | ਪ੍ਰੌਵੀਡੈਂਟ ਫੰਡ | ੧੭੯ | ੬੯੮੯0੭੪.੬੬ | ੩੭੯੧੭੯੨੧.੩੪ |
| ੧੪੨ | ਕਰਜਾ ਪ੍ਰੌਵੀਡੈਂਟ ਫੰਡ | ੧੭0 | ੨੯੩੯੪੧.00 | ੯੭੩੧੧੫ |
| ੧੪੩ | ਅਮਾਨਤ ਪ੍ਰੌਵੀਡੈਂਟ ਫੰਡ | ੧੬੨ | ੩੭੭੬੯੮੬.00 | ੯੩੮੪੧੨੨.੬੬ |
| ੧੪੪ | ਬੱਚਤ ਹਿਸਾਬ ਪ੍ਰੌਵੀਡੈਂਟ ਫੰਡ | | | |
| | ਪੰਜਾਬ ਐਂਡ ਸਿੰਧ ਬੈਂਕ ਨਿਵਾਸ ਅਤੇ ਹਾਲ ਬਜਾਰ | ੨0੪ | ੮੧੪੧.੩੪ | ੩੨੩੪੧.੩੪ |
| ੧੪੫ | ਮਿਆਦੀ ਹਿਸਾਬ ਪ੍ਰੌ:ਫੰਡ | | | |
| | ਐਚ. ਡੀ. ਐਫ. ਸੀ. ਬੈਂਕ | ੩੩੮ | ੨੮੮੬00000.00 | |
| ੧੪੬ | ਬੱਚਤ ਹਿਸਾਬ ਪ੍ਰੌਵੀਡੈਂਟ ਫੰਡ | | | |
| | ਕਾਰਪੋਰੇਸ਼ਨ ਬੈਂਕ ਲਾਰੰਸ ਰੋਡ | ੨੪੧ | ੨੬੬੮.00 | ੧੩੧੬੮ |
| ੧੪੭ | ਬੱਚਤ ਹਿਸਾਬ ਪ੍ਰੌਵੀਡੈਂਟ ਫੰਡ | | | |
| | ਐਸ. ਬੀ. ਆਈ. (ਪਟਿਆਲਾ) | ੨੮0 | ੧੭੪੩.00 | ੧੨੭੪੩ |
| ੧੪੮ | ਮਿਆਦੀ ਹਿਸਾਬ ਪ੍ਰੌ:ਫੰਡ | | | |
| | ਪੰਜਾਬ ਨੈਸ਼ਨਲ ਬੈਂਕ | ੩0੪ + ੩੧੫ + ੩੪੬ | ੬੭੪0000.00 | ੭੩੭000 |
| ੧੪੯ | ਮਿਆਦੀ ਹਿਸਾਬ ਪ੍ਰੌ. ਫੰਡ ਵਿਜੈ ਬੈਂਕ | ੩੩੬ | | ੨੨੯੧੪0੫00.੩੯ |
| | **ਜੋੜ:-** | | ੨੧੮੭੩੭੪੯0੩.0੬ | ੨੧੮੬੬੮੭00੮.0੬ |
| | **ਹੱਥ ਦੀ ਬਾਕੀ:-** | | 0 | ੬੮੭੮੯੫ |
| | **ਵੱਡਾ ਜੋੜ:-** | | ੨੧੮੭੩੭੪੯0੩.0੬ | ੨੧੮੭੩੭੪੯0੩.0੬ |

**ਸਹੀ/-**
**ਅਕਾਊਂਟੈਂਟ,**

**ਸਹੀ/-**
**ਸਕੱਤਰ,**

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

